Registered under Act XXV of 1867.

੧ ਓ ਸਤਿਗੁਰੁਪ੍ਰਸਾਦਿ.

# ਗੁਰੁਛੰਦ ਦਿਵਾਕਰ

ਅਰਥਾਤ

## ਸਿੱਖਕਾਵ੍ਯ ਦੇ ਛੰਦਾਂ ਦਾ

ਸੂਰਯ ਤੁਲ੍ਯ ਪ੍ਰਕਾਸ਼ਕ

## ਛੰਦਸ਼ਾਸਤ੍ਰ.

ਜਿਸ ਨੂੰ

**ਭਾਈ ਕਾਨ ਸਿੰਘ ਸਾਹਿਬ**

ਨਾਭਾ ਨਿਵਾਸੀ ਨੇ

ਸਾਹਿਤ੍ਯ ਪ੍ਰੇਮੀਆਂ ਦੇ ਲਾਭ ਹਿਤ ਰਚਿਆ

ਅਰੁ

**ਦਰਬਾਰ ਨਾਭਾ ਨੇ ਵਿਦ੍ਯਾ ਦੇ ਪ੍ਰਚਾਰ ਲਈਂ**

ਸੁਦਰਸ਼ਨ ਪ੍ਰੈਸ, ਹਾਲ ਬਾਜ਼ਾਰ, ਅੰਮ੍ਰਿਤਸਰ ਵਿਖੇ

ਲਾਲਾ ਧਨੀਰਾਮ ਦੇ ਪ੍ਰਬੰਧ ਦ੍ਵਾਰਾ ਛਪਵਾਯਾ

ਪਹਿਲੀ ਵਾਰ ਕਾਪੀ ੧੦੦੦.

# ੧ ਅਖਰ ਤੋਂ ਲੈਕੇ ੩੪ ਅਖਰ ਤੀਕ ਦੇ ਛੰਦਾਂ ਦੀ ਸੂਚੀ

| ਅਖਰ | |
|---|---|
| ੧ | ਸ਼੍ਰੀ। ਦੇਖੋ, ਏਕਾਖਰੀ। |
| ੨ | ਸਾਰ ੨। ਮਹੀ। |
| ੩ | ਅਨਕਾ। ਸ਼ਸ਼ੀ। ਕਮਲ। ਚਾਚਰੀ ੨। ਪ੍ਰਿਯਾ ੨। ਮ੍ਰਿਗੇਂਦ੍ਰ। ਰਮਣ। |
| ੪ | ਅਕਵਾ। ਅਜਬਾ। ਅਰੂਪਾ। ਸੁਧੀ। ਹੋਹਾ। ਕਨਜਾ। ਕ੍ਰੀੜਾ। ਚਾਚਰੀ। ਤਿਲਕਾ। ਤੀਰਣਾ। ਤ੍ਰਿਗਤਾ। ਦੇਵੀ। ਨਗਸ੍ਵਰੂਪੀ ਅਰਧ। ਨਰਾਜਲਘੁ। ਮਾਧੋ। ਰਮਾ। ਰੰਗੀ ੩। |
| ੫ | ਉਗਾਧ। ਉਛਲਾ। ਉਛਾਲ। ਅਰਧ ਪਾਧਰੀ। ਹੰਸਕ। ਚਰਪਟ। ਤਵੀਲ। ਤਿਲਕੜੀਆ। ਨਾਯਕ। ਪੰਕਤਿ। ਯਸ਼ੋਦਾ। |
| ੬ | ਉਤਭੁਜ। ਅਕਰਾ। ਅਣਕਾ। ਅਨਹਦ। ਅਨੁਭਵ। ਅਪੂਰਬ। ਅਰਧ ਭੁਜੰਗ। ਸ਼ਸ਼ਿਵਦਨਾ। ਸੋਮਰਾਜੀ। ਸੰਖਨਾਰੀ। ਹਰਿਬੋਲਮਨਾ। ਕੁਲਕ। ਕੁਲਕਾ। ਚੰਡਰਸਾ। ਝੂਲਾ। ਤਿਲਕਾ ੨। ਤ੍ਰਿਣਣਿਣ। ਤ੍ਰਿੜਕਾ। ਬਿਰਾਜ। ਭਗਵਤੀ। ਭੜਥੂਆ। ਮਧੁਰ ਧੁਨਿ। ਮਾਲਤੀ ੨। ਮੰਥਾਨ। ਰਸਾਵਲ ੧। ਰਾਵਣ ਵਾਦ। ਰੁਣਝੁਣ। ਰੁਮਾਣਕਾ। ਵਿਜੋਹਾ। ਵਿਮੋਹਾ। ਵਿਰਾਜ। |
| ੭ | ਸਬਾਸ। ਸਮਾਨਿਕਾ। ਸਵਾਸਨ। ਸੁਵਾਸ। ਕੁਮਾਰ ਲਲਿਤ ੨। ਕ੍ਰਿਪਾਨਕ੍ਰਿਤ। ਤਰਨਰਾਜ। ਬਾਨ ਤੁਰੰਗਮ। |
| ੮ | ਅਜਾ। ਅਜੰਨ। ਅਨਾਦ। ਸਗੌਨਾ। ਸਮਾਨੀ। ਸੁਖਦਾ–ਬ੍ਰਿੱਧ। ਸੁੱਧਗਾ। ਕੁਮਾਰ ਲਲਿਤ। ਚਿਤ੍ਰਪਦਾ। ਤੁੰਗ। ਤੁਰੰਗਮ। ਨਗ ਸ੍ਵਰੂਪਿਣੀ। ਨਰਹਰਿ। ਨਰਾਜ ਅਰਧ। ਨਵ ਨਾਮਕ। ਪਦਮ। ਪ੍ਰਮਾਣਿਕਾ। ਬਚਿਤ੍ਰ ਪਦ। ਭਗਵਤੀ ੨। ਮੱਲਿਕਾ। ਮਾਲਤੀ ੩। ਵਿਚਿਤ੍ਰ ਪਦਾ। |

| ਅਖਰ | |
|---|---|
| | ਵਿਦਜੁਨਮਾਲਾ। ਵਿਧੂਪ ਨਰਾਜ। |
| ੯ | ਅਕੜਾ । ਸਾਰੰਗਿਕ । ਤੋਮਰ । ਭੁਜੰਗ ਸ਼ਿਸ਼ੁਸੁਤਾ । |
| ੧੦ | ਉਗਾਥਾ । ਅੜੂਹਾ। ਸਾਰਵਤੀ । ਸੰਯੁਤ। ਚੰਪਕਮਾਲਾ। ਤ੍ਰਿਰਿਤ ਗਤਿ । ਪ੍ਰਿਯਾ। ਬੇਲੀ ਬਿਦ੍ਰੁਮ ੨ । ਰੁਕਮਵਤੀ । |
| ੧੧ | ਅਨੁਕੂਲ । ਅਨੁਕੂਲਾ । ਇੰਦ੍ਰਵਜ੍ਰਾ । ਕੰਠਾਭੂਖਣ । ਦੋਧਕ। ਪਧਿਸ੍ਰਿਕਾ। ਬੇਲੀ ਬਿਦ੍ਰੁਮ । ਬੰਧੁ । ਮਾਧੋ ੨ । ਮੌਕ੍ਤਿਕ ਮਾਲਾ। |
| ੧੨ | ਅਸਤਰ। ਅਸਤਾ । ਅਸਤ੍ਰਾ । ਅਚਕੜਾ । ਅਲਕਾ । ਸੁੰਦਰੀ ੨ । ਸੁੱਧਗਾ । ਸ੍ਰਗ੍ਵਿਣੀ। ਕਾਮਿਨੀ ਮੋਹਨਾ। ਤਿਲਕਾ। ਕੁਸੁਮ ਵਿਚਿਤ੍ਰਾ। ਤਰਲ ਨਯਨ। ਤਾਰਕ। ਤੋਟਕ । ਦ੍ਰੁਤ-ਵਿਲੰਬਤ। ਪੰਕਜ ਵਾਟਿਕਾ। ਭੁਜੰਗ ਪ੍ਰਯਾਤ। ਮਾਲਤੀ ੫। ਮੇਦਕ। ਮੋਹਣੀ ੨। ਮੋਹਨ ੨। ਮੋਤਿਯ ਦਾਮ । ਮੋਦਕ । ਯਮੁਨਾ। ਲਛਮੀ ਧਰਾ। |
| ੧੩ | ਆਨੰਦ। ਏਕਾਵਲਿ। ਕੋਰੜਾ। ਤਾਰਕਾ। ਪੰਕਜਵਾਟਿਕਾ੨ । ਮਨੋਜ ੨ । |
| ੧੪ | ਪਯਾਰ। ਬਸੰਤ ਤਿਲਕਾ। |
| ੧੫ | ਏਲਾ ੩। ਸਾਰੰਗੀ। ਸੋਮਵੱਲਰੀ । ਚਾਮਰ । ਤੂਣ। ਨਿਸ਼ਿ-ਪਾਲ । ਮੋਹਨੀ ੨ । |
| ੧੬ | ਅਸ੍ਵਗਤਿ। ਅਨੁਸ੍ਵਭ । ਅਨੂਪ ਨਰਾਜ। ਅਭੰਗ (ਅ)। ਸਲੋਕ। ਪੰਚ-ਚਿਤ੍ਰ। ਚੰਚਲਾ। ਨਰਾਚ। ਨਰਾਜ। ਨਾਗਰਾਜ। ਨੀਲ। ਪੰਚ-ਚਾਮਰ। ਬਿਸੇਖ। ਬਿਸ਼ੇਸਕ। ਬਿਰਾਜ ੨ । ਬ੍ਰਹਮ ਰੂਪਕ। ਮਨ ਹਰਣ। ਵਿਚਿਤ੍ਰਾ। ਵਿਰਾਜ ੨। |
| ੧੭ | ਸਾਰਸ੍ਵਤੀ। ਰੁਆਮਣ। ਰੁਆਮਲ। ਰੁਆਲ। ਰੁਆਲਾ। ਰੂਆਮਲ। ਰੂਆਲ। |
| ੧੮ | ਹੀਰ ੨। ਕ੍ਰੀੜਾ ਚਕ੍ਰ। ਚਚਰੀਆ । ਚਰਚਰੀ। ਚੰਚਰੀ। ਚੰਚਲੀ। ਨਾਰਾਚ। ਮਾਲਿਕਾ। ਵਿਬੁਧ ਪ੍ਰਿਯਾ। |

| ਅਛਰ | |
|---|---|
| ੧੯ | ਸ਼ਾਰਦੂਲ ਵਿਕ੍ਰੀੜਿਤ। |
| ੨੦ | ਗੀਤਿਕਾ ੩। |
| ੨੧ | ਸਰਸੀ ੨। ਪੰਚਕਾਵਲਿ। |
| ੨੨ | ਉਟੰਕਣ। ਅਭੰਗ (ੳ)। ਮਦਿਰਾ। |
| ੨੩ | ਇੰਦਵ। ਸਰਵਗਾਮੀ। ਸਾਰਦਾ। ਸੁੰਦਰਿ। ਸੁਮੁਖੀ। ਚਕੋਰ। ਚਿਤ੍ਰ ਪਦਾ ੨। ਬਿਜੈ। ਮੱਤਗਯੰਦ। ਮੱਤਾ ਕ੍ਰੀੜਾ। ਮਨੋਹਰ। ਮੱਲਿਕਾ। ਮਾਨਿਨੀ। ਮਾਲਤੀ। ਮੁਕਤ ਹਰਾ। ਲਲਿਤ। |
| ੨੪ | ਅਰਸਾਤ। ਆਭਾਰ। ਕਿਰੀਟ। ਗੰਗਾਧਰ। ਗੰਗੋਦਕ। ਚੰਦ੍ਰਕਲਾ। ਝੂਲਨਾ। ਦੁਰਮਿਲ। ਪਾਤਾਲ। ਮਹਾ ਭੁਜੰਗ-ਪ੍ਰਯਾਤ। ਮਕਰੰਦ। ਮਣਿਧਰ। ਮਾਧਵੀ। ਮੁਕ੍ਤਹਰਾ। ਮੰਜਰੀ। ਵਾਮ। |
| ੨੫ | ਅਰਬਿੰਦ। ਸੁਖਦਾਨੀ। ਸੁੰਦਰੀ। ਕ੍ਰੌਂਚ। ਮਨ ਮੋਦਕ। ਮੱਲੀ ਰਤਨ ਮਾਲਿਕਾ। ਲਵੰਗਲਤਾ। |
| ੨੬ | ਸਾਵਨ। ਸੁਖ। ਹਾਰ। ਕੁੰਦਲਤਾ। |
| ੨੮ | ਰੰਗੀ। |
| ੩੧ | ਕਬਿੱਤ। ਕਲਾਧਰ। ਮਨਹਰ। |
| ੩੨ | ਅਨੰਗ ਸ਼ੇਖਰ। ਸੁਖਾਨਿਧਿ। ਕ੍ਰਿਪਾਨ। ਘਨਪਾਲ। ਘਨਾਛਰੀ। ਮਹਾਨਰਾਚ। ਮਨੋਭਵ। |
| ੩੩ | ਦੇਵਘਨਾਛਰੀ। |
| ੩੪ | ਤ੍ਰਿਭੰਗੀ ਦੀਰਘ। |

——੦——

## ਵਿਖਮ ਵਰਣਿਕ ਛੰਦ:—

੮—੧੨—੧੮ ਕਕੁਭ।
੨੨—੨੪—ਰਮਜ।
੨੫—੨੩ ਸੁਰਧੁਨਿ।
੨੬—੨੪ ਮਨੋਜ।

# ੮ ਮਾਤ੍ਰਾ ਤੋਂ ਲੈਕੇ ੬੩ ਮਾਤ੍ਰਾ ਤੀਕ ਦੇ ਛੰਦ :—

| ਮਾਤ੍ਰਾ | |
|---|---|
| ੮ | ਅਜੂਬਾ। ਸੁਖਦਾ। ਕੁਲਕ ੨। ਚਰਪਟ ਛੀਗਾ। ਛਕਤ। ਛਬਿ।ਜੀਵਨ। ਪਾਧਰੀ ਅਰਧ।ਪ੍ਰਸਿੱਧ। ਮਧੁਭਾਰ। ਮੋਹਣ। ਮੋਹਣਾ। |
| ੧੧ | ਅਹੀਰ। ਅਭੀਰ। ਪਧਿਸ੍ਰਕਾ ੧। ਮਾਲਤੀ ੪। |
| ੧੨ | ਅਮ੍ਰਿਤ ਗਤਿ। ਤੋਮਰ ੨। ਨਿਤਾ। ਮਕਰਾ। |
| ੧੩ | ਉੱਲਾਲਾ। ਚੰਦ੍ਰਮਣਿ। |
| ੧੪ | ਸੁਧਾਧਰ। ਹਾਕਲ। ਹਾਕਲਾ। ਕੱਜਲ। ਪਯਾਰ। |
| ੧੫ | ਏਲਾ ੩। ਹੰਸ। ਗੁਪਾਲ। ਚਉਬੋਲਾ। ਚੌਪਈ ਜਯਕਰੀ। ਭੁਜੰਗਿਨੀ। |
| ੧੬ | ਉਪਚਿਤ੍ਰਾ। ਅਤਿ ਮਾਲਿਤੀ। ਅਰਿੱਲ। ਅੜਿੱਲ। ਸੁੰਦਰੀ ੪। ਸੁਪ੍ਰਿਯਾ। ਸੰਖਨੀ। ਡਿੱਲਾ। ਤਿਲੋਕੀ। ਨਵਪਦੀ। ਪੱਧਰੀ। ਪਾਦਾ ਕੁਲਕ। ਪਾਧਰੀ। ਪਾਧੜੀ। ਬਹੋੜਾ। ਮਾਧੋ ੩। ਮੋਹਨੀ। ਰੂਪ ਚੌਪਈ। |
| ੧੮ | ਬੈਤ। |
| ੧੯ | ਸੁਮੇਰੁ। ਧ੍ਰੁਵ। ਨੰਦਾ। ਬਰਵਾ। ਬੈਤ ੨। ੩। ੫। ਮਸਨਵੀ। ਮੋਹਿਨੀ। |
| ੨੦ | ਹੰਸ ਗਤਿ। ਬੈਤ ੪। |
| ੨੧ | ਅੜਿੱਲ ੩। ਸਿਰਖੰਡੀ ੧। ਹਰਿਹਾਂ। ਗ਼ਜ਼ਲ ੨। ਚਾਂਦ੍ਰਾਯਣ। ਤਿਲੋਕੀ ੨। ਪਉੜੀ ੫। ਪਰਿਹਾਂ। ਪਲਵੰਗਮ। ਪਵੰਗਮ। ਪ੍ਰੁਨਹਾ। ਫੁਨਹਾ। ਬਹੜਾ। |
| ੨੨ | ਸਿਰਖੰਡੀ ੨। ਸੁਖਦਾ ੨। ਪਉੜੀ ੧੦। ਰਾਧਿਕਾ। |
| ੨੩ | ਉਪਮਾਨ। ਅਵਤਾਰ। ਸਿਰਖੰਡੀ ੩। ਹੀਰ। ਹੀਰਕ। ਨਿਸ਼ਾਨੀ। ਪਉੜੀ ੨੦। ੨੧। ਮੋਹਨ ੩। |
| ੨੪ | ਅਮ੍ਰਿਤਧੁਨਿ। ਏਲਾ। ਸਿੰਹਿਕਾ। ਸੁਕਾਵਜ। ਸੁਭਟੇਂਦ੍ਰ। |

| ਮਾਤ੍ਰਾ | |
|---|---|
| | ਸ਼ੋਭਨ। ਸੋਰਠਾ। ਕਾਵਜ। ਕੁੰਡਲੀਆ। ਚੌਪਦ। ਦਿਗਪਾਲ। ਦੋਹਰਾ। ਦੋਹਾ। ਪਉੜੀ ੧੨। ੧੩। ੧੪। ਬੱਬੂ। ਮਦਨ। ਮ੍ਰਿਦੁਗਤਿ। ਰਸ਼ਾਵਲ ੨। ਰੂਪਮਾਲਾ। ਰੋਲਾ। |
| ੨੫ | ਸੁਗੀਤਾ। ਸੁਗੀਤਿਕਾ। ਗੀਤਿਕਾ ੨। ਮੁਕਤਾਮਣਿ। |
| ੨੬ | ਉਗਾਹਾ। ਸੰਕਰ। ਗੀਤਾ। ਗੀਤਿਕਾ। ਪਉੜੀ ੨੬। ਬਿਸਨੁਪਦ |
| ੨੭ | ਸਰਸੀ। ਸੁਥਰਾ। ਗ਼ਜ਼ਲ। ਗਾਹਾ ੨। ਬਿਸਨੁਪਦ ੬। ਲਲਿਤ ਪਦ ੨। |
| ੨੮ | ਉੱਲਾਲ। ਸਟਪਟਾ। ਸਾਰ। ਹਰਗੀਤਾ। ਹਰਿ ਗੀਤਿਕਾ। ਗੀਆ। ਗੀਤ ਮਾਲਿਤੀ। ਦੁਵੈਯਾ। ਦੋਵੈ। ਪੈਡੀ। ਪੈੜੀ। ਬਿਸਨੁ ਪਦ ੨। ਬਿਧਾਤਾ। ਬੈਤ ੮। ਮੋਹਨ। ਲਲਿਤ-ਪਦ। |
| ੨੯ | ਅਮ੍ਰਿਤਘਟ। ਸੱਦ ੨। ਚੁਲਿਯਾਲਾ। ਚੂਲਕਾ। ਮਨਹਰੀ। ਮਰਹਟਾ। ਮਰਹਰੀ। ਮਾਰਹ। ਮਾਰਹਾ। |
| ੩੦ | ਸ਼ੋਕ ਹਰ। ਕਕੁਭਾ। ਕੁਕੁਭ। ਘੱਤਾ ੨। ਚਉਬੋਲਾ ੮। ਚਤੁਸਪਦੀ। ਚਵਪੈਯਾ। ਤਾਟੰਕ। ਪਦਮਾਵਤੀ। ਪ੍ਰਮੋਦਕ। ਮੱਤ ਦੁਰਮਿਲਾ। ਮੰਜੁ। ਲਾਉਨੀ। ਲਾਵਨੀ। |
| ੩੧ | ਸੋਮਜ। ਬਾਣ। ਬੀਰ। |
| ੩੨ | ਅਤਿਗੀਤਾ। ਸਮਾਨ। ਸੁੰਦਰ। ਕਮਲਾਵਤੀ। ਕਮੰਦ। ਘੱਤਾ। ਤ੍ਰਿਭੰਗੀ। ਦੁਰਮਿਲ ਮਾਤ੍ਰਿਕ। ਦੰਡਕਲਾ। ਨਿਸਾਕਰ। ਪਦਮਾਵਤੀ ੨। ਮਲਿੰਦ। ਰੰਗੀ ੨। ਲੀਲਾਵਤੀ। |
| ੩੬ | ਡਿਉਢਾ ੨। |
| ੩੭ | ਕਰਖਾ। ਕੜਖਾ। ਝੂਲਨਾ ੩। ਰਣ ਉੱਧਿਤ। |
| ੪੦ | ਡਿਉਢਾ। ਦੁਭੰਗੀ। ਬੈਤ ੬। ਮਦਨਹਰ। ਵਿਜਯਾ। |
| ੪੨ | ਫਣੀਸ਼। |
| ੪੬ | ਹਰਿਪ੍ਰਿਯਾ। ਚੰਚਰੀ। |
| ੪੭ | ਪੰਚ ਵਦਨ। |

| ਮਾਤ੍ਰਾ | |
|---|---|
| ੪੮ | ਇੰਦੁਮਣੀ। ਪੰਚਾਨਨ। ਰੇਖ਼ਤਾ ੨। |
| ੬੧ | ਘਨਕਲਾ ੩। |
| ੬੨ | ਘਨਕਲਾ ੨। |
| ੬੩ | ਘਨਕਲਾ। |

—o—

## ਵਿਖਮ ਮਾਤ੍ਰਿਕ ਛੰਦ, ਜਿਨ੍ਹਾਂ ਦੇ ਚਰਣਾਂ ਵਿੱਚ ਵੱਧ ਘੱਟ ਮਾਤ੍ਰਾ ਹੈਨ :—

੧੪—੨੪ ਪਦ ੫।
੧੪—੨੬ ਬਿਸਨੁ ਪਦ ੫।
੧੪—੨੮ ਪਦ ੨ ।
੧੫—੨੬ ਪਦ ੭।
੧੫—੨੭ ਪਦ ੬।
ਬਿਸਨੁ ਪਦ—੩।੪।
੧੫—੩੧ ਪਦ ੮।
੧੬—੨੮ ਪਦ ੧।੪।
ਬਿਸਨੁ ਪਦ ੮।
੧੬—੩੨ ਪਦ ੯। ਹੁੱਲਾਸ। ਕਲਸ।
੧੮—੨੮ ਬਿਸਨੁ ਪਦ ੭ ।
੧੯—੪੬ ਪਦ ੩।
੨੧—੨੭ ਪਉੜੀ ੭।
੨੧—੪੧—੪੬ ਝੂਲਨਾ
੨੨—੧੯—੨੦ ਰੁਬਾਈ।
੨੩—੨੫—੨੯ ਸੱਦ।
੨੪—੧੬—੩੨ ਘੱਤਾ ੩।
੨੪—੨੬ ਛੱਪਯ ੧੬।
੨੪—੨੭ ਗ਼ਜ਼ਲ ੩।
੨੪—੨੮ ਛੱਪਯ ।
੨੫—੨੪ ਪਉੜੀ ੨੫।
੨੫—੨੮ ਅਮ੍ਰਿਤ ਕੁੰਡਲੀ ।
੨੭—੧੫ ਪਉੜੀ ੧੬ ।
੨੭—੨੬ ਗ਼ਜ਼ਲ ੪।
੨੮—੧੫ ਪਉੜੀ ੧੮।
੨੮—੧੭ ਪਉੜੀ ੧੭।
੨੯—੧੬ ਪਉੜੀ ੧੯।
੩੦—੧੬ ਪਉੜੀ ੨੨।੨੩।
੩੦—੨੭ ਆਰਯਾ। ਗਾਹਾ ।
੩੧—੪੦ ਪਉੜੀ ੨੭।
੩੨—੧੬ ਪਉੜੀ ੨੯।
੪੧—੨੬—੨੪ ਰੱਡ।
੪੬—੩੦—੭੫—੫੯ ਪ੍ਰਉੜੀ ੩੦।

# ਸੂਚਨਾ

ਪਾਠਕਾਂ ਨੂੰ ਮਾਲੂਮ ਰਹੇ ਕਿ ਗੁਰੁਛੰਦ ਦਿਵਾਕਰ ਵਿੱਚ ਹੇਠ ਲਿਖੇ ਨਵੇਂ ਅੱਖਰ ਵਰਤੇਗਏ ਹੈਨ:—

ਸ ਇਹ ਸੰਸਕ੍ਰਿਤ ਦਾ ष ਹੈ, ਜੋ ਦੋਸ — ਭੂਸਣ — ਵਿਸਯ — ਵਿਸ਼ੇਸ ਆਦਿ ਸ਼ਬਦਾਂ ਵਿੱਚ ਵਰਤਿਆ ਜਾਂਦਾ ਹੈ.

ਕ੍ਸ਼ ਇਹ ਸੰਸਕ੍ਰਿਤ ਦਾ क्ष ਹੈ, ਜੋ ਅਕ੍ਸ਼ਰ — ਪਰਿਕ੍ਸ਼ਾ — ਲਕ੍ਸ਼ਣ ਆਦਿ ਸ਼ਬਦਾਂ ਵਿਖੇ ਵਰਤੀਦਾ ਹੈ.

ਰ੍ ਇਹ ਸਿਰ ਪਰ ਲਗਣੇ ਵਾਲਾ ਰਾਰਾ ਹੈ, ਜੋ ਅੱਧੇ ਰਾਰੇ ਦੀ ਦੂਜੇ ਅੱਖਰ ਨਾਲ ਮਿਲਕੇ ਆਵਾਜ਼ ਦਿੰਦਾ ਹੈ, ਯਥਾ — ਸਰ੍ਵ ਕਰ੍ਮ — ਗਰ੍ਵ ਚਰ੍ਚਾ ਆਦਿ.

ਁ ਇਹ ਅਧੱਵਿੰਦੁ ਦਾ ਚਿੰਨ੍ਹ ਹੈ. ਇਸ ਦਾ ਉੱਚਾਰਣ ਨੂਨ ਗ਼ੁੰਨੇ ਵਾਂਙ ਹੁੰਦਾ ਹੈ, ਯਥਾ "ਰਣ ਬਾਲ ਬੀਰ ਮੱਁਡੇ ਜਹਾਂ."

· ਇਹ ਇਜ਼ਾਫ਼ਤ ਦਾ ਨਿਸ਼ਾਨ ਹੈ. ਇਸ ਮਾਤ੍ਰਾ ਦਾ ਉੱਚਾਰਣ ਸਿਆਰੀ ਅਰੁ ਏਲਾਂ ਦੇ ਮਧ੍ਯ ਹੈ, ਯਥਾ— ਰੁਖ਼ਸਾਰੇ ਮਾ ਅਤੇ ਯਾਰੇ ਮਾ ਆਦਿ ਪਦਾਂ ਵਿੱਚ. ਦੇਖੋ ਗ਼ਜ਼ਲ ਦਾ ਪਾਠ.

ੴ ਵਾਹਗੁਰੂ ਜੀ ਕੀ ਫ਼ਤਹ.

# ਭੂਮਿਕਾ

## ਘਨਾਛਰੀ

ਜਲਦ ਨਿਰਸ ਫੀਕੋ, ਕੰਜ ਬਿਨ ਤਾਲ ਫੀਕੋ,
ਮਧੁਪ ਕੇ ਲੇਖੇ ਫੂਲ ਫੀਕੋ ਮਕਰੰਦ ਬਿਨ,
ਮਿਤ੍ਰ ਬਿਨ ਪ੍ਰੇਮ ਫੀਕੋ, ਨੇਮ ਭਾਵ ਹੀਨ ਫੀਕੋ,
ਗ੍ਰਿਹਿ ਅਤਿ ਫੀਕੋ ਬਿਨ ਹੇਮ ਅਰੁ ਨੰਦ ਬਿਨ,
ਦਾਨ ਬਿਨ ਮਾਨ ਫੀਕੋ, ਗਾਨ ਬਿਨ ਤਾਨ ਫੀਕੋ,
ਵਜਾਖਜਾ ਬਿਨਾ ਅਮਲ ਔ ਰੈਨ ਸਮੈ ਚੰਦ ਬਿਨ,
ਨਜਾਯ ਬਿਨ ਰਾਜ, ਕਵਿ ਬਿਨ ਹੈ ਸਮਾਜ ਫੀਕੋ,
ਤਯੋਂ ਹਰਿ ਵ੍ਰਿਜੇਸ਼ ਪਾਠ ਫੀਕੋ ਗਜਾਨ ਛੰਦ ਬਿਨ.

ਛੰਦਸ਼ਾਸ੍ਤ੍ਰ ਦੀ ਉੱਤਮਤਾ ਸਾਨੂੰ ਦੱਸਣ ਦੀ ਲੋੜ ਨਹੀਂ, ਕਯੋਂਕਿ ਆਦਿਕਾਲ ਤੋਂ ਹੀ ਇਸ ਦੀ ਮਹਿਮਾ ਚਲੀ ਆਈ ਹੈ. ਵੈਦਿਕ ਰਿਸ਼ੀਆਂ ਨੇ ਇਸ ਨੂੰ "ਵੇਦਾਂਗ" ਮੰਨਿਆ ਹੈ, ਅਰੁ ਜਗਤਗੁਰੂ ਨਾਨਕ ਦੇਵ ਅਤੇ ਉਸ ਦੇ ਸਰੂਪ ਸਤਗੁਰਾਂ ਨੇ ਸ਼ਾਂਤ ਅਰੁ ਵੀਰ ਆਦਿ ਰਸ ਭਰੀ ਅਕਾਲੀ ਬਾਣੀ ਛੰਦਾਂ ਵਿਖੇ ਰਚੀ ਹੈ. ਲੋਕਪ੍ਰਸਿੱਧ ਅਨੰਤ ਭਾਸ਼ਾ ਦੇ ਕਵੀਆਂ ਨੇ ਭੀ ਇਸੇ ਦਾ ਆਸ਼੍ਰਯ ਲੈਕੇ ਜਗਤ ਵਿੱਚ ਮਾਨ

ਪ੍ਰਾਯਾ, ਅਰੁ ਆਪਣੇ ਗੁਣ ਦਾ ਸਿੱਕਾ ਗੁਣਗ੍ਰਾ-
ਹਕਾਂ ਦੇ ਚਿੱਤ ਪਰ ਜਮਾਯਾ ਹੈ. ਛੰਦ (ਪਦ੍ਯ)
ਕਾਵ੍ਯ ਵਿੱਚ ਵਰਣਨ ਕੀਤਾ ਪਦਾਰਥ
ਕੰਠ ਕੀਤਾ ਜਾ ਸਕਦਾ ਹੈ, ਅਰੁ ਥੋੜੇ
ਅੱਖਰਾਂ ਵਿਖੇ ਬਹੁਤ ਭਾਵ ਆਜਾਂਦਾ ਹੈ.
ਪਦਰਚਨਾ, ਵਿਦ੍ਵਾਨ ਕਵੀਆਂ ਦੇ ਗੁਣਰਤਨ
ਅਰੁ ਉਦਾਰਾਤਮਾ ਗੁਣਗ੍ਰਾਹੀ ਪੁਰੁਸਾਂ ਦੇ ਯਸ਼
ਰੂਪ ਧਨ ਨੂੰ ਅਕ੍ਸ਼ਯ ਰੱਖਣ ਲਈਂ ਅਦਭੁਤ
ਖ਼ਜ਼ਾਨਾ ਹੈ.

ਚਾਹੋ ਪਿੰਗਲ* ਰਿਸੀ ਦੇ ਸੂਤ੍ਰਾਂ ਦਾ
ਆਧਾਰ ਲੈਕੇ ਅਨੇਕ ਕਵੀਆਂ ਨੇ ਅਨੰਤ ਛੰਦ-
ਗ੍ਰੰਥ ਲਿਖੇ ਹਨ, ਜਿਨ੍ਹਾਂ ਤੋਂ ਕਾਵ੍ਯਪ੍ਰੇਮੀਆਂ ਨੂੰ
ਅਪਾਰ ਲਾਭ ਪਹੁੰਚਿਆ ਹੈ, ਪਰੰਤੁ ਸ਼੍ਰੀ ਗੁਰੁ
ਗ੍ਰੰਥ ਸਾਹਿਬ, ਦਸ਼ਮ ਗ੍ਰੰਥ, ਭਾਈ ਗੁਰੁਦਾਸ,
ਭਾਈ ਨੰਦਲਾਲ; ਭਾਈ ਸੰਤੋਖ ਸਿੰਘ ਅਤੇ ਹੋਰ
ਬਹੁਤ ਸਿੱਖ ਕਵੀਆਂ ਦੇ ਰਚੇ ਕਾਵ੍ਯਗ੍ਰੰਥਾਂ ਦੇ

---

* ਪਿੰਗਲ ਰਿਸੀ ਦਾ ਰਚਿਆ ਛੰਦਸ਼ਾਸਤ੍ਰ ਭੀ "ਪਿੰਗਲ" ਨਾਮ ਤੋਂ ਪ੍ਰਸਿੱਧ ਹੋ ਗਯਾ ਹੈ. ਕਵੀਆਂ ਨੇ ਪਿੰਗਲ ਨੂੰ ਸ਼ੇਸਨਾਗ ਦਾ ਅਵਤਾਰ ਮੰਨਿਆ ਹੈ, ਇਸੇ ਲਈਂ ਸਰਪ, ਸ਼ੇਸ, ਨਾਗ, ਫਣਿ ਆਦਿ ਨਾਮ ਪਿੰਗਲ ਵਾਸਤੇ ਵਰਤੇ ਹਨ.

ਅਨੇਕ ਛੰਦ ਉਨ੍ਹਾਂ ਪੁਸ੍ਤਕਾਂ ਵਿਖੇ ਨਹੀਂ ਪਾਏ ਜਾਂਦੇ, ਅਰੁ ਜੋ ਕੁਛ ਮਿਲਦੇ ਭੀ ਹੈਨ, ਉਨ੍ਹਾ ਵਿੱਚੋਂ ਬਹੁਤਿਆਂ ਦਾ ਨਾਮਾਂਤਰ ਅਤੇ ਰੂਪਾਂਤਰ ਹੋਣ ਕਰਕੇ ਪਾਠਕਾਂ ਨੂੰ ਪਤਾ ਨਹੀਂ ਲਗ ਸਕਦਾ.

ਕਿਤਨੇ ਸ਼ੋਕ ਦੀ ਬਾਤ ਹੈ ਕਿ ਸਿੱਖਾਂ ਨੂੰ ਆਪਣੇ ਧਰਮਪੁਸ੍ਤਕ ਅਰੁ ਕਾਵ੍ਯਗ੍ਰੰਥਾਂ ਦੇ ਛੰਦ ਨਾ ਮਾਲੂਮ ਹੋਣ, ਅਰੁ ਇਸ ਪਰ ਭੀ ਹੋਰ ਆਸ਼ਚਰਯ ਹੈ ਕਿ ਪੰਜਾਬੀ ਦੇ ਇਮਤਹਾਨਾਂ ਵਿੱਚ ਰੱਖੇ ਹੋਏ ਗ੍ਰੰਥਾਂ ਦੇ ਛੰਦਾਂ ਦਾ ਵਿਦ੍ਯਾਰ-ਥੀਆਂ ਨੂੰ ਗ੍ਯਾਨ ਨਾ ਹੋਣ ਪਰ ਭੀ, ਉਨ੍ਹਾਂ ਨੂੰ ਪਰਿਖ੍ਯਾ ਵਿੱਚ ਉੱਤੀਰਣ ਸਮਝਿਆ ਜਾਵੇ ! ਇਸ ਭਾਰੀ ਘਾਟੇ ਨੂੰ ਅਨੁਭਵ ਕਰਕੇ ਮੈਂ ਏਹ ਛੰਦਸ਼ਾਸ੍ਤ੍ਰ ਰਚਿਆ ਹੈ, ਜਿਸ ਤੋਂ ਸਿੱਖਕਾਵ੍ਯ ਦੇ ਛੰਦਾਂ ਦਾ ਪੂਰਣ ਗ੍ਯਾਨ ਹੋਵੇਗਾ.

ਇਸ ਪੁਸ੍ਤਕ ਵਿੱਚ ਮਾਤ੍ਰਿਕ ਅਰੁ ਵਰਣਿਕ ਛੰਦਾਂ ਦੇ ਜੁਦੇ ਜੁਦੇ ਪ੍ਰਕਰਣ ਨਹੀਂ ਰੱਖੇ, ਕਿੰਤੂ ਅਖ੍ਯਰ ਅਤੇ ਮਾਤ੍ਰਾ ਕ੍ਰਮ ਅਨੁਸਾਰ ਕੋਸ਼ ਦੀ ਰੀਤਿ ਪਰ ਛੰਦਾਂ ਦੇ ਨਾਮ, ਲਖ੍ਯਣ* ਅਤੇ

---

* ਛੰਦਾਂ ਦੇ ਲਖ੍ਯਣ ਵਾਰਤਿਕ ਇਸ ਵਾਸਤੇ ਲਿਖੇ ਹਨ ਕਿ ਸਮਝਣ ਵਿੱਚ ਸੁਗਮਤਾ ਹੋਵੇ.

ਉਦਾਹਰਣਾਂ ਸਮੇਤ ਲਿਖੇ ਹਨ, ਜਿਸ ਤੋਂ ਵਾਂਛਿਤ ਛੰਦ ਲੱਭਣ ਵਿੱਚ ਜ਼ਰਾ ਭੀ ਕਠਿਨਾਈ ਨਾ ਹੋਵੇ. ਅਰੁ ਗ੍ਰੰਥ ਦੇ ਆਦਿ ਇੱਕ ਅਜੇਹੀ ਸੂਚੀ ਭੀ ਲਾ ਦਿੱਤੀ ਹੈ, ਜਿਸ ਕਰਕੇ ਇੱਕ ਅੱਖਰ ਤੋਂ ਲੈਕੇ ਚੌਤੀ ਅੱਖਰ ਤੀਕ ਦੇ ਵਰਣਿਕ ਛੰਦ, ਅਤੇ ਅੱਠ ਮਾਤ੍ਰਾ ਤੋਂ ਲੈਕੇ ਤ੍ਰੇਹਠ ਮਾਤ੍ਰਾ ਤੀਕ ਦੇ ਮਾਤ੍ਰਿਕ ਛੰਦ, ਸਿਲਸਿਲੇ ਵਾਰ ਮਾਲੂਮ ਹੋ ਜਾਣ.

ਛੰਦਾਂ ਦੇ ਉਦਾਹਰਣ, ਜਿੱਥੋਂ ਤੀਕ ਹੋ ਸਕਿਆ ਹੈ ਗੁਰੁਬਾਣੀ ਅਤੇ ਸਿੱਖਧਰਮ ਸੰਬੰਧੀ ਗ੍ਰੰਥਾਂ ਤੋਂ ਲਏ ਗਏ ਹਨ, ਅਰੁ ਪਾਠ ਦੇ ਅੰਤ ਉਨ੍ਹਾਂ ਦਾ ਪੂਰਾ ਪਤਾ ਲਿਖ ਦਿੱਤਾ ਹੈ. ਜਿਨ੍ਹਾਂ ਉਦਾਹਰਣਾਂ ਦੇ ਅੰਤ ਕਿਸੇ ਪੁਸ੍ਤਕ ਜਾਂ ਕਵੀ ਦਾ ਨਾਮ ਨਹੀਂ, ਅਥਵਾ "ਵ੍ਰਿਜੇਸ਼" ਛਾਪ ਹੈ, ਉਹ ਮੇਰੀ ਰਚਨਾ ਜਾਣਨੇ ਚਾਹੀਏ.

ਗੁਣਗ੍ਰਾਹੀ ਪ੍ਰੇਮੀ ਪਾਠਕ ਸ਼੍ਰੀ ਮੁਖਵਾਕ੍ਯ ਰਚਨਾ ਦੇ ਅਨੇਕ ਉਦਾਹਰਣ ਦੇਖਕੇ ਨਿਰਸੰਦੇਹ ਜਾਣਨਗੇ ਕਿ ਗੁਰੁਬਾਣੀ ਕੈਸਾ ਮਨੋਹਰ ਕਾਵ੍ਯ

ਹੈ. ਬਹੁਤ ਜਗਾ ਉਦਾਹਰਣਾਂ ਦੇ ਛੰਦ ਦੀ ਇੱਕ ਜਾਂ ਦੋ ਤੁਕਾਂ ਲਿਖਕੇ ਅੰਤ ਐਸਾ ××× ਚਿੰਨ੍ਹ ਲਾ ਦਿੱਤਾ ਹੈ, ਇਸ ਦਾ ਭਾਵ ਇਹ ਹੈ ਕਿ ਵਿਸ੍ਤਾਰ ਭਯ ਕਰਕੇ ਬਾਕੀ ਪਾਠ ਛੱਡ ਦਿੱਤਾ ਹੈ, ਪਰੰਤੂ ਲਛਣ ਵਿੱਚ ਨਿਰਣਯ ਕੀਤਾ ਗਯਾ ਹੈ ਕਿ ਇਸ ਛੰਦ ਦੇ ਇਤਨੇ ਚਰਣ ਹੈਨ.

ਉਦਾਹਰਣ ਦੇ ਕਠਿਨ ਪਦਾਂ ਦੇ ਅਰਥ ਅਰੁ ਪ੍ਰਕਰਣ ਦਾ ਪਤਾ, ਫੁਟਨੋਟਾਂ ਵਿਖੇ ਦੇਕੇ ਪਾਠਕਾਂ ਲਈਂ ਹੋਰ ਭੀ ਸੁਗਮਤਾ ਕਰ ਦਿੱਤੀ ਹੈ. ਨਿਸ਼ਚਯ ਹੈ ਕਿ ਵਿਦ੍ਯਾਪ੍ਰੇਮੀ ਮੇਰੀ ਇਸ ਤੁੱਛ ਸੇਵਾ ਨੂੰ ਪ੍ਰੇਮਭਾਵ ਨਾਲ ਅੰਗੀਕਾਰ ਕਰਣਗੇ.

ਮੈਂ ਉਨ੍ਹਾਂ ਉਪਕਾਰੀ ਵਿਦ੍ਵਾਨਾਂ ਦਾ ਅਤ੍ਯੰਤ ਕ੍ਰਿਤਗ੍ਯ ਹਾਂ ਜਿਨ੍ਹਾਂ ਦੇ ਰਚੇ ਹੋਏ ਉੱਤਮ ਪੁਸ੍ਤਕ,— ਸ਼੍ਰੁਤ ਬੋਧ, ਹਦਾਯਕੁਲਬਲਾਗ਼ਤ, ਗਣਪ੍ਰਸ੍ਤਾਰ ਪ੍ਰਕਾਸ਼, ਗੁਲਜ਼ਾਰੇ ਸਖ਼ੁਨ, ਛੰਦ-ਪ੍ਰਭਾਕਰ, ਛੰਦ ਮਾਲਾ, ਛੰਦ ਰਤਨਾਵਲੀ, ਛੰਦ-ਬੋਧਿਨੀ, ਛੰਦਾਰਣਵ, ਛੰਦੋਨਿਧਿ, ਛੰਦੋ ਮੰਜਰੀ,

ਛੰਦੋ ਬੋਧ, ਪਿੰਗਲ ਸਾਰ,* ਪਿੰਗਲ ਦਰਪਣ, ਪ੍ਰਸ੍ਤਾਰ ਸੰਗ੍ਰਹ, ਰੂਪ ਦੀਪ, ਵਾਰਸਪਤਯ ਵ੍ਰਿਹਤ ਅਭਿਧਾਨ, ਵ੍ਰਿੱਤ ਦੀਪਿਕਾ, ਅਤੇ ਵ੍ਰਿੱਤ ਰਤਨਾਕਰ–ਆਦਿ ਮੇਰੇ ਇਸ ਪੁਰੁਸਾਰਥ ਵਿਖੇ ਸਹਾਯਕ ਹੋਏ ਹਨ.

ਅੰਤ ਵਿੱਚ ਦਰਬਾਰ ਨਾਭਾ ਦਾ ਅਤਯੰਤ ਧਨਯਵਾਦ ਹੈ ਕਿ ਜਿਸ ਨੇ ਆਪਣੀ ਲਾਗਤ ਨਾਲ ਇਹ ਪੁਸ੍ਤਕ ਵਿਦ੍ਯਾ ਪ੍ਰਚਾਰ ਹਿਤ ਛਪਵਾਯਾ ਹੈ.

ਗੁਰੁਪੰਥ ਦਾ ਸੇਵਕ
**ਕਾਨ ਸਿੰਘ**

ਨਾਭਾ
ਪੋਹ ਸੁਦੀ ੭ ਸਾਲ ਨਾ: ੪੫੫
ਸਨ ਈਸਵੀ ੧੯੨੪

---

* ਇਹ ਗ੍ਰੰਥ ਆਗਰਾ ਨਿਵਾਸੀ ਗਿਰਿਧਾਰੀ ਲਾਲ ਕਵਿ ਨੇ ਰਚਿਆ ਹੈ, ਜੋ ਸ਼੍ਰੀ ਦਸ਼ਮੇਸ਼ ਦੀ ਸੇਵਾ ਵਿਖੇ ਬਹੁਤ ਕਾਲ ਆਨੰਦ ਪੁਰ ਰਹਿਆ ਹੈ, ਯਥਾ—

"ਸ਼੍ਰੀ ਸਤਗੁਰੁ ਗੁਬਿੰਦ ਸਿੰਘ ਮੀਰ ਪੀਰ ਸੁਖ ਮੰਡ,
ਰਾਜ ਮਧ੍ਯ ਗਿਰਿਧਰ ਕਰ੍ਯੋ ਪਿੰਗਲ ਸਾਰ ਅਖੰਡ."

ੴ ਸਤਿਗੁਰ ਪ੍ਰਸਾਦਿ.

# ਅਥ ਗੁਰਛੰਦ ਦਿਵਾਕਰ

ਮਨਹਰ

ਕਮਰ ਕ੍ਰਿਪਾਨ ਅਰੁ ਕਰ ਮੇ ਕਲਮ ਗਹੇ
ਸਿੰਘ ਕਵਿਗਨ ਕੇ ਸਮਾਜ ਮੇ ਸੁਹਾਵਤੋ,
ਭਾਰਤ ਕੀ ਮ੍ਰਿਤਕਦਸ਼ਾ ਕੋ ਬਾਰ ਬਾਰ ਸੋਚ
ਜੀਵਨ ਕੇ ਜਤਨ ਹੈ ਸਿੱਖਨ ਬਤਾਵਤੋ,
ਕੁਵਰੇਸ਼ ਹੰਸਰਾਮ ਮੰਗਲ ਕੀ ਰਚਨਾ ਕੋ
ਸੋਧ, ਸੇਨਾਪਤਿ ਸੇ ਜੋ ਨਕਲ ਕਰਾਵਤੋ,
ਏਸੇ ਦਸ਼ਮੇਸ਼ ਕੋ ਬਸਾਯ ਮਨ ਰਸਨਾ ਪੈ
ਛੰਦਗ੍ਰੰਥ ਸੇਵਕ ਵ੍ਰਿਜੇਸ਼ ਹੈ ਬਨਾਵਤੋ.

## ਛੰਦ ਸ਼ਾਸਤ੍ਰ ਦੇ ਅੰਗਾਂ ਦਾ ਨਿਰਣਯ

### ਮਾਤ੍ਰਾ

ਅਛਰ ਦੇ ਉੱਚਾਰਣ ਵਿੱਚ ਜੋ ਸਮਾਂ ਲਗਦਾ ਹੈ, ਉਸ ਨੂੰ "ਮਾਤ੍ਰਾ" ਆਖਦੇ ਹਨ.

ਪਿੰਗਲ ਗ੍ਰੰਥਾਂ ਵਿਖੇ– ਕਲ, ਕਲਾ, ਮੱਤ, ਮੱਤਾ ਆਦਿਕ ਮਾਤ੍ਰਾਂ ਦੇ ਨਾਮ ਹੈਨ.

# ਲਘੁ

ਜਿਸ ਅਕਰ ਦੇ ਉੱਚਾਰਣ ਲਈ ਥੋੜਾ ਸਮਾ ਲਗੇ* ਅਰਥਾਤ ਗੁਰੁ ਨਾਲੋਂ ਅੱਧਾ ਵੇਲਾ ਖ਼ਰਚ ਹੋਵੇ, ਉਹ "ਲਘੁ" ਹੈ. ਮੁਕਤਾ, ਉਂਕੜ, ਸਿਆਰੀ ਅਤੇ ਅਰਧਵਿੰਦੂ† ਵਾਲੇ ਅਕਰ ਦੀ ਲਘੁ ਸੰਗਯਾ ਹੈ. ਲਘੁ ਦੀ ਇੱਕ ਮਾਤ੍ਰਾ ਗਿਣੀ ਜਾਂਦੀ ਹੈ, ਅਰ ਲ, ਲਾ, ਲਹੁ, ਰੁਸ੍ਵ ਆਦਿਕ ਸ਼ਬਦ ਇਸਦੇ ਬੋਧਕ ਹੈਨ. ਲਘੁ ਦੇ ਲਿਖਣ ਦਾ ਸੰਕੇਤ ਇਹ"।"ਹੈ. ਕਦੇ ਕਦੇ ਛੰਦ ਦੇ ਸ਼ੁੱਧ ਪਾਠ ਵਾਸਤੇ ਗੁਰੁ ਨੂੰ ਲਘੁ ਮੰਨਿਆ ਜਾਂਦਾ ਹੈ, ਯਥਾ– "ਸ੍ਰਾਵਗ ਸੁੱਧ

---

* ਜਿਤਨਾ ਵੇਲਾ ਚੁਟਕੀ ਬਜਾਂਉਣ ਲਈ ਲਗਦਾ ਹੈ.

† ਅਰਧਵਿੰਦੁ ਲਿਖਣ ਦਾ ਇਹ ँ ਚਿੰਨ੍ਹ ਹੈ. ਇਸ ਦਾ ਉੱਚਾਰਣ ਅੱਧੀ ਬਿੰਦੀ (ਟਿੱਪੀ) ਵਾਂਙ ਹੈ, ਜੈਸੇ ਨੂਨ ਗ਼ੁੰਨਾ ਬੋਲਦਾ ਹੈ, ਯਥਾ

"ਰਣ ਬਾਲ ਬੀਰ ਮੰਡੇ ਜਹਾਂ, ਬਹੁ ਭਾਂਤ ਬੀਰ ਸੰਘਾਰਹੀ."

ਇਸ ਛੰਦ ਦੇ ਪਦ ਜੇ "ਮੰਡੋ" ਅਤੇ "ਸੰਘਾਰ" ਪੜ੍ਹੀਏ, ਤਦ ਗਣਭੰਗ ਹੋ ਜਾਂਦਾ ਹੈ, ਇਸ ਵਾਸਤੇ ਬਿੰਦੀ ਦੀ ਥਾਂ ਅਰਧਵਿੰਦੁ ਵਰਤਣੀ ਚਾਹੀਯੇ.

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਰਧਵਿੰਦੁ ਦੀ ਥਾਂ ਅਧਿਕ ਦਾ ਚਿੰਨ੍ਹ ਵਰਤਿਆ ਹੈ, ਯਥਾ–

"ਤਿਸੁ ਗੁਰੁ ਕਉ ਹੱਉ ਸਦਾ ਨਮਸਕਾਰੀ." [ਵਾਰ ਵਡਹੰਸ]

ਅਰੁ "ਹੱਉ ਸਦ ਕੁਰਬਾਨੈ ਜਾਉ." [ਤਿਲੰਗ ਮ: ੧]

ਸਮੂਹ ਸਿਧਾਨ ਕੇ ਦੇਖ ਫਿਰ੍ਯੋ ਘਰ ਜੋਗ ਜਤੀਕੇ."* ਇਸ ਸਵੈਯੇ ਵਿੱਚ "ਸਿਧਾਨ ਕੇ" ਪਦ ਦੀ "ਕੇ" ਨੂੰ "ਕਿ" ਅਥਵਾ "ਕ" ਤੁਲ੍ਯ ਲਘੁ ਪੜ੍ਹਨਾ ਚਾਹੀਯੇ, ਕਿਯੋਂਕਿ "ਕੇ" ਪੜ੍ਹਨ ਤੋਂ ਭਗਣ ਗਣ ਵਿਗੜਦਾ ਹੈ.

## ਗੁਰੁ

ਲਘੁ ਨਾਲੋਂ ਦੂਣਾ ਸਮਾ ਜਿਸ ਦੇ ਉੱਚਾਰਣ ਵਾਸਤੇ ਲਗੇ, ਉਹ "ਗੁਰੁ" ਹੈ. ਕੰਨਾ, ਬਿਹਾਰੀ, ਦੋਲੈਂਕੇ, ਏਲਾਂ, ਦੁਲਾਈਆਂ, ਹੋੜਾ ਕਨੌੜਾ, ਬਿੰਦੀ (ਅਨੁਸ੍ਵਾਰ ਅਥਵਾ ਟਿੱਪੀ) ਵਿਸਰਗ, ਇਜ਼ਾਫ਼ਤ† ਅਤੇ ਅਧਿਕ‡ ਵਾਲਾ ਅਕਰ ਗੁਰੁ

---

* ਅਕਾਲ ਉਸਤਤਿ.

† ਇਜ਼ਾਫ਼ਤ ਦਾ ਉੱਚਾਰਣ ਸਿਆਰੀ ਅਰ ਏਲਾਂ ਦੇ ਮਧ੍ਯ ਹੈ, ਅਰ ਇਸ ਦੇ ਲਿਖਣ ਦਾ ਚਿੰਨ੍ਹ ੇ ਇਹ ਹੈ. ਦੇਖੋ, ਬੈਤ ਅਤੇ ਗ਼ਜ਼ਲ ਦਾ ਪਾਠ. ਛੰਦਗਤਿ ਅਨੁਸਾਰ ਕਦੇ ਇਜ਼ਾਫ਼ਤ ਵਾਲਾ ਅਕਰ ਲਘੁ ਭੀ ਮੰਨਿਆ ਜਾਂਦਾ ਹੈ.

‡ ਅਧਿਕ ਦਾ ਅਰਥ ਹੈ ਵਿਸ਼ੇਸ, ਅਰਥਾਤ ਦ੍ਵਿਤ੍ਵ. ਪੰਜਾਬੀ ਵਿੱਚ ਦ੍ਵਿਤ ਬਹੁਤ ਘੱਟ ਲਿਖੇ ਜਾਂਦੇ ਹਨ, ਇਸ ਲਈ ਅਧਿਕ ਦਾ ਪ੍ਰਯੋਗ ਹੁੰਦਾ ਹੈ. ਇਸ ਦਾ ਚਿੰਨ੍ਹ ਦੂਜ ਦੇ ਚੰਦ੍ਰਮਾਂ ਤੁੱਲ ਹੈ. ਜੇ ਸੰਸਕ੍ਰਿਤ ਦੇ ਕਾਯਦੇ ਨਾਲ "ਅੱਤਾ" ਪਦ ਲਿਖੀਏ ਤਦ 'ਤ' ਦ੍ਵਿਤ ਕਰਨਾ ਪੈਂਦਾ ਹੈ, ਯਥਾ "ਅੱਤਾ" ਪਰੰਤੁ ਅਧਿਕ ਲਗਾਕੇ "ਤ" ਨੂੰ ਦ੍ਵਿਤ ਕਰਨ ਦੀ ਲੋੜ ਨਹੀਂ. ਜੈਸੇ ਅ਼ਰਬੀ

ਚਲਦਾ–

ਹੁੰਦਾ ਹੈ. ਪਦ ਵਿੱਚ ਦੂੱਤ (ਿਦ੍ਤ੍) ਅਖਰ ਦੇ ਆਦਿ ਦਾ ਲਘੁ ਭੀ ਗੁਰੁ ਮੰਨਿਆ ਜਾਂਦਾ ਹੈ, ਜੈਸੇ "ਸ਼ਤ੍ਰੂ, ਮਿਤ੍ਰੂ" ਪਦ ਵਿਖੇ ਸ ਅਤੇ ਮਿ ਗੁਰੂ ਹੈਨ.* ਜੇ ਸੰਯੋਗੀ ਅਖਰ ਤੋਂ ਪਹਿਲੇ ਲਘੁ ਉੱਪਰ, ਉੱਚਾਰਣ ਸਮੇ, ਦਬਾਉ ਨਾ

---

ਫ਼ਾਰਸੀ ਦੀ ਕਿਤਾਬਾਂ ਵਿੱਚ "ਤਸ਼ਦੀਦ" ਦਾ ਨਿਸ਼ਾਨ ਅਸੀਂ ਅਕਸਰ ਨਹੀਂ ਦੇਖਦੇ, ਤੈਸੇ ਹੀ ਸ੍ਰੀ ਗੁਰੁ ਗ੍ਰੰਥ ਸਾਹਿਬ ਅਤੇ ਭਾਈ ਗੁਰੁਦਾਸ ਜੀ ਦੀ ਬਾਣੀ ਵਿਖੇ ਅਧਿਕ ਦਾ ਪ੍ਰਯੋਗ ਦਿਖਾਈ ਨਹੀਂ ਦਿੰਦਾ, ਪਰੰਤੁ ਵਿਦ੍ਵਾਨ ਗਯਾਨੀ ਪਾਠ ਕਰਨ ਵੇਲੇ ਛੰਦ ਦੀ ਚਾਲ ਨੂੰ ਸਹੀ ਰੱਖਣ ਵਾਸਤੇ ਅਧਿਕ ਸਹਿਤ ਉੱਚਾਰਣ ਕਰਦੇ ਹਨ, ਯਥਾ

"ਸੁਪਨਿ ਇੱਕ ਪਰਤੱਖ ਇੱਕ ਇੱਕਸ ਮਹਿੰ ਲੀਣਉਂ."

[ਸਵੈਯੇ ਮ: ੩ ਕੇ]

"ਸੱਜਾ ਖੱਬਾ ਸੌਣ ਨ ਮੰਨ ਵਸਾਇਆ."

[ਭਾਈ ਗੁਰੁਦਾਸ ਜੀ ਦੀਆਂ ਵਾਰਾਂ]

ਕਈ ਥਾਂਈ ਅਧਿਕ ਲਾਏ ਬਿਨਾ ਪਾਠ ਦਾ ਅਨਰਥ ਹੋ ਜਾਂਦਾ ਹੈ, ਯਥਾ–

"ਮਲ ਲਥੇ ਲੈਂਦੇ ਫੇਰੀਆਂ" [ਸ੍ਰੀ ਰਾਗ ਮਹਲਾ ੫]

ਜੇ ਅਸੀਂ ਇਸਨੂੰ ਮੱਲ ਨਹੀਂ ਪੜ੍ਹਦੇ, ਤਾਂ ਅਰਥ ਮੈਲ ਬੋਧਕ ਹੋ ਜਾਂਦਾ ਹੈ, ਅਰ

"ਕੰਨ੍ਹ ਮੁਸਲਾ ਸੂਫ ਗਲ ਦਿਲ ਕਾਤੀ ਗੁੜ ਵਾਤ."

[ਸਲੋਕ ਫਰੀਦ ਜੀ]

ਇਸ ਥਾਂ "ਮੁਸਲਾ" ਨੂੰ ਅਧਿਕ ਬਿਨਾਂ ਪੜ੍ਹਨ ਤੋਂ ਯਤਿ ਭੰਗ ਹੀ ਨਹੀਂ, ਬਲਕਿ ਅਰਥ ਭੀ ਬਿਗੜਦਾ ਹੈ.

* ਜੇ ਸੰਯੋਗੀ ਅਖਰ ਦੂਜੇ ਪਦ ਵਿਖੇ ਹੋਵੇ, ਤਦ ਪਹਿਲੇ ਪਦ ਦੇ ਲਘੁ ਨੂੰ ਸੰਧਿ ਬਿਨਾ ਗੁਰੁ ਨਹੀਂ ਬਣਾਉਂਦਾ, ਜੈਸੇ "ਗਯਾਨ ਧ੍ਯਾਨ" ਦਾ "ਧ੍ਯ", ਗਯਾਨ ਦੇ "ਨ" ਨੂੰ ਦੁੱਤ ਨਹੀਂ ਕਰਦਾ.

ਪਵੇ, ਤਦ ਗੁਰੁ ਨਹੀਂ ਹੁੰਦਾ, ਕਿੰਤੁ ਲਘੁ ਹੀ ਰਹਿੰਦਾ ਹੈ, ਜੈਸੇ—ਅਨ੍ਰਿਤ ਅਤੇ ਕਨ੍ਹੈਯਾ ਪਦ ਦਾ 'ਅ' ਅਤੇ 'ਕ' ਗੁਰੁ ਨਹੀਂ.

ਕਦੇ ਕਦੇ ਛੰਦ ਦੇ ਪਾਠ ਨੂੰ ਸਹੀ ਰੱਖਣ ਵਾਸਤੇ ਲਘੁ ਨੂੰ ਗੁਰੁ ਕਰਕੇ ਪੜ੍ਹੀ ਅਰੁ ਲਿਖੀ ਦਾ ਹੈ, ਜੈਸੇ—"ਨਾਥ ਨਿਰੰਜਨ ਤ੍ਵ ਸਰਨ"* ਇਸ ਵਾਕ ਵਿੱਚ "ਤ੍ਵ" ਲਘੁ ਹੈ, ਪਰੰਤੁ ਛੱਪਯ ਦੀ ਮਾਤ੍ਰਾ ਪੂਰਨ ਕਰਨ ਲਈ "ਤ੍ਵੈ" ਪੜ੍ਹੀਦਾ ਹੈ. ਅਰੁ—"ਰੱਛਾ ਹੋਇ ਤਾਂਹਿ ਸਭ ਕਾਲਾ, ਦੁਸ੍ਟ ਅਰਿਸ੍ਟ ਟਰਹਿੰ ਤਤਕਾਲਾ."† ਇਸ ਥਾਂ ਕਾਲ ਅਤੇ ਤਤਕਾਲ ਦਾ "ਲ" ਦੀਰਘ ਲਿਖਿਆ ਹੈ.

ਗੁਰੁ ਦੇ ਨਾਮ ਗ, ਗੁ, ਗੋ, ਦੀਹ ਅਤੇ ਦੀਰਘ ਹੈਨ, ਇਸ ਦੀਆਂ ਮਾਤ੍ਰਾ ਦੋ ਗਿਣੀਆਂ ਜਾਂਦੀਆਂ ਹਨ, ਅਰ ਲਿਖਣ ਦਾ ਸੰਕੇਤ ਇਹ "ऽ" ਹੈ.

---

* ਗਯਾਨ ਪ੍ਰਬੋਧ.

† ਬੇਨਤੀ, ਚੌਪਈ.

# ਦਗਧ ਅਛਰ

ਛੰਦਗ੍ਰੰਥਾਂ ਵਿਖੇ ਸ ਹ ਝ ਭ ਰ ਇਹ ਪੰਜ, ਕਿਤੇ ਘ ਧ ਨ ਨਾਲ ਮਿਲਾਕੇ ਅੱਠ ਦਗਧ ਅਛਰ ਮੰਨੇ ਹਨ. ਕਈਆਂ ਨੇ ਏਦੂੰ ਵਧਕੇ ਭੀ ਗਿਣਤੀ ਕਰ ਦਿੱਤੀ ਹੈ, ਅਰੁ ਇਨ੍ਹਾਂ ਦਾ ਛੰਦ ਦੇ ਆਦਿ ਦੇਣਾ ਵਰਜਿਆਹੈ, ਪਰ ਸਾਥ ਹੀ ਇਹ ਭੀ ਦੱਸਿਆ ਹੈ ਕਿ ਦਗਧ ਅਛਰ ਦਾ ਦੋਸ ਨਰਕਾਵ੍ਯ* ਵਿੱਚ ਹੈ, ਦੇਵਕਾਵ੍ਯਾਂ† ਵਿਖੇ ਨਹੀਂ. ਅਰੁ ਜੇ ਦਗਧ ਅਛਰ ਨੂੰ ਦੀਰਘ ਕਰ ਦਿੱਤਾ ਜਾਵੇ, ਤਦ ਭੀ ਬੁਰਾ ਅਸਰ ਨਹੀਂ ਹੁੰਦਾ.

ਵਾਸਤਵ ਵਿੱਚ ਕੋਈ ਦਗਧ ਅਛਰ ਨਹੀਂ, ਅਰੁ ਖ਼ਾਸ ਕਰਕੇ ਸਿੱਖਕਾਵ੍ਯ ਵਿਖੇ ਦਗਧ ਅਛਰਾਂ ਦਾ ਕੋਈ ਵਿਸ਼੍ਵਾਸ ਨਹੀਂ ਹੈ. ਅਰੁ ਜਿਨ੍ਹਾਂ ਅਛਰਾਂ (ਙ ਞ ਣ ੜ) ਨੂੰ ਪਦ ਦੇ ਆਦਿ ਰੱਖਣ ਤੋਂ ਵਾਕ੍ਯਰਚਨਾ ਸੁੰਦਰ ਨਾ ਹੋ ਸਕੇ, ਉਨ੍ਹਾਂ ਨੂੰ ਕਵੀ ਸ੍ਵਤੇ ਹੀ ਤ੍ਯਾਗ ਦਿੰਦੇ

---

* ਮਨੁੱਖ ਦੀ ਮਹਿਮਾ ਵਿਖੇ ਕਥਨ ਕਰੀ ਕਵਿਤਾ.

† ਦੇਵਤਾ ਦੀ ਮਹਿਮਾ ਦਾ ਕਾਵ੍ਯ.

ਹਨ, ਭਾਵੇਂ ਕੋਈ ਸੀਤਲ ਅਖਰ ਸਿੱਧ ਕਰਣ ਦਾ ਯਤਨ ਕਜ਼ੋਂ ਨਾ ਕਰੇ.

## ਵਰਣਿਕ ਗਣ

ਤਿੰਨ ਅਖਰਾਂ ਦੇ ਸਮੁਦਾਯ ਦਾ ਨਾਮ "ਗਣ" ਹੈ, ਵਰਣਿਕ ਗਣ ਅੱਠ ਹੈਨ, ਜਿਨ੍ਹਾਂ ਦੇ ਨਾਮ ਲਖਣ ਅਤੇ ਸ੍ਰੂਪ ਇਹ ਹੈਨ –

| | | | |
|---|---|---|---|
| ੧ | ਮਗਣ SSS | ਸਰਵ ਗੁਰੁ | ਬਾਬਾ ਜੀ |
| ੨ | ਭਗਣ SII | ਆਦਿ ਗੁਰੁ | ਨਾਨਕ |
| ੩ | ਜਗਣ ISI | ਮਧ੍ਯ ਗੁਰੁ | ਅਨੰਤ |
| ੪ | ਸਗਣ IIS | ਅੰਤੁ ਗੁਰੁ | ਗੁਰੁ ਜੀ |
| ੫ | ਨਗਣ III | ਸਰਵ ਲਘੁ | ਅਮਰ |
| ੬ | ਯਗਣ ISS | ਆਦਿ ਲਘੁ | ਅਨਾਦੀ |
| ੭ | ਰਗਣ SIS | ਮਧ੍ਯ ਲਘੁ | ਸਾਧਨਾ |
| ੮ | ਤਗਣ SSI | ਅੰਤ ਲਘੁ | ਆਨੰਦ |

ਜੈਸੇ ਗਾਯਕਾਂ ਨੇ ਸੱਤ ਸੁਰਾਂ ਦੇ ਨਾਮ ਦਾ ਆਦਿ ਅਖਰ ਲੈਕੇ "ਸ ਰ ਗ ਮ ਪ ਧ ਨ" ਸ੍ਵਰ ਸੰਕੇਤ ਠਹਿਰਾਯਾ ਹੈ, ਤੈਸੇ ਹੀ ਕਵੀਆਂ ਨੇ ਅੱਠ ਗਣਾ ਦੇ ਮੁੱਢ ਦੇ ਅਖਰ ਲੈਕੇ "ਮ ਭ ਜ ਸ ਨ ਯ ਰ ਤ" ਗਣ ਨਾਮ ਦਾ ਸੰਖੇਪ ਕੀਤਾ ਹੈ, ਅਰੁ ਲਘੁ ਗੁਰੁ ਦੇ ਆਦਿ ਦਾ "ਲ" ਅਤੇ "ਗ" ਸਾਥ ਮਿਲਾਕੇ ਕਾਵ੍ਯ ਦਾ ਮੂਲ

"ਦਸ਼ਾਖ਼ਰ" ਥਾਪੇ ਹਨ. ਪਾਠਕਾਂ ਨੂੰ ਖ਼ਯਾਲ ਰਹੇ ਕਿ ਛੰਦਲਕ੍ਸ਼ਣ ਵਿੱਚ "ਮ" ਤੋਂ ਮਗਣ "ਨ" ਤੋਂ ਨਗਣ, "ਲ" ਤੋਂ ਲਘੁ ਅਰੁ "ਗ" ਤੋਂ ਗੁਰੁ ਦਾ ਬੋਧ ਹੁੰਦਾ ਹੈ.

ਛੰਦਗ੍ਰੰਥਾਂ ਦੇ ਮਤ ਅਨੁਸਾਰ ਮਗਣ, ਭਗਣ, ਨਗਣ ਅਤੇ ਯਗਣ ਸ਼ੁਭ, ਅਰੁ ਜਗਣ, ਸਗਣ, ਰਗਣ ਅਤੇ ਤਗਣ ਅਸ਼ੁਭ ਹੈਨ,* ਪਰੰਤੂ ਸਿੱਖਕਾਵ੍ਯ ਵਿੱਚ ਇਹ ਭ੍ਰਮ ਨਹੀਂ ਹੈ. ਹਾਂ, ਜਿਸ ਥਾਂ ਦੋ ਗਣ ਮਿਲਕੇ ਛੰਦ ਦੀ ਗਤਿ ਨੂੰ ਵਿਗਾੜ ਦੇਣ, ਉਹ ਜ਼ਰੂਰ ਅਸ਼ੁਭ ਹੈਨ, ਜੈਸੇ- ਕਬਿੱਤ ਦੇ ਮੁੱਢ ਜਗਣ ਤਗਣ ਰੱਖਣ ਤੋਂ ਚਾਲ ਠੀਕ ਨਹੀਂ ਰਹਿੰਦੀ.

## ਮਾਤ੍ਰਿਕ ਗਣ

ਛੰਦਸ਼ਾਸਤ੍ਰ ਵਿੱਚ ਪੰਜ ਮਾਤ੍ਰਿਕ ਗਣ ਕਲਪੇ ਹਨ –

---

* ਪਿੰਗਲਾਂ ਵਿੱਚ ਇਨ੍ਹਾਂ ਗਣਾਂ ਦੇ ਦੇਵਤਾ, ਵਰਣ ਅਤੇ ਲੋਕ ਆਦਿਕ ਅਨੇਕ ਕਲਪੇ ਹਨ, ਜਿਨ੍ਹਾਂ ਦਾ ਲਿਖਣਾ ਅਸਾਂ ਨਿਸਫਲ ਸਮਝਿਆ ਹੈ, ਕ੍ਯੋਂਕਿ ਗਣ ਕਵਿ ਸੰਕੇਤ ਹੈ, ਨਾਕਿ ਖ਼ਾਸ ਲੋਕ ਵਿਖੇ ਰਹਿਣ ਵਾਲਾ ਦੇਵਤਾ.

੧. ਟਗਣ, ਛੀ ਮਾਤ੍ਰਾ ਦਾ. ੨. ਠਗਣ, ਪੰਜ ਮਾਤ੍ਰਾ ਦਾ. ੩. ਡਗਣ, ਚਾਰ ਮਾਤ੍ਰਾ ਦਾ. ੪.ਢਗਣ, ਤਿੰਨ ਮਾਤ੍ਰਾ ਦਾ. ੫. ਣਗਣ, ਦੋ ਮਾਤ੍ਰਾ ਦਾ. ਇਸੇ ਹਿਸਾਬ ਨੂੰ ਧ੍ਯਾਨ ਵਿੱਚ ਰੱਖਕੇ—ਛੈਕਲ, ਪੰਚਕਲ, ਚੌਕਲ, ਤ੍ਰਿੱਕਲ ਅਤੇ ਦੁੱਕਲ, ਯਥਾ ਕ੍ਰਮ ਮਾਤ੍ਰਿਕ ਗਣਾ ਦੇ ਨਾਮ ਹੈਨ. ਇਨ੍ਹਾਂ ਗਣਾ ਦੇ ਅਨੇਕ ਰੂਪ ਛੰਦਾਂ ਵਿਖੇ ਵਰਤੇ ਜਾਂਦੇ ਹਨ, ਯਥਾ—

੧. ਟਗਣ ਦੇ ਰੂਪ— SSS, IISS, ISIS, SIIS, IIIIS, ISSI, SISI, IIISI, SSII, IISII, ISIII, SIIII, IIIIII.

੨. ਠਗਣ ਦੇ ਰੂਪ— ISS, SIS, IIIS, SSI, IISI, ISII, SIII, IIIII.

੩. ਡਗਣ ਦੇ ਰੂਪ— SS, IIS, ISI, SII, IIII.

੪. ਢਗਣ ਦੇ ਰੂਪ— IS, SI, III.

੫. ਣਗਣ ਦੇ ਰੂਪ— S, II.

ਇਨ੍ਹਾ ਗਣਾ ਦੇ ਕਲਪਣ ਦਾ ਭਾਵ ਇਹ ਹੈ ਕਿ ਮਾਤ੍ਰਿਕ ਛੰਦਾਂ ਦੇ ਅਨੇਕ ਰੂਪ ਰਚੇ ਜਾ ਸਕਨ, ਅਰੁ ਇਤਨੀ ਇਤਨੀ ਮਾਤ੍ਰਾਂ ਦੇ ਪਦ ਵਰਤਨ ਕਰਕੇ ਛੰਦ ਦੀ ਸੁੰਦਰਤਾ ਹੋਵੇ.

ਉਦਾਹਰਣ ਦੇ ਤੌਰ ਕੁਛ ਸੁਰੂਪ ਇਸ ਥਾਂ ਦਿਖਾਉਂਦੇ ਹਾਂ.

(ੳ) ਮਧੁਭਾਰ ਛੰਦ ਦਾ ਲਛਣ ਹੈ ਕਿ ਚਾਰ ਮਾਤ੍ਰਾ ਪਿੱਛੋਂ ਇੱਕ ਜਗਣ ਪ੍ਰਤਿਚਰਣ ਹੋਵੇ, ਅਥਵਾ ਇਉਂ ਕਹੋ ਕਿ ਇੱਕ ਡਗਣ ਅਤੇ ਇੱਕ ਜਗਣ ਹੋਵੇ. ਯਥਾ—

੧. ਸਤਿਗੁਰੁ ਕ੍ਰਿਪਾਲੁ.
੨. ਸ਼੍ਰੀ ਗੁਰੁ ਕ੍ਰਿਪਾਲੁ.
੩. ਮਾਨੋ ਕ੍ਰਿਪਾਲੁ.

ਦੇਖੋ, ਤਿੰਨਾਂ ਉਦਾਹਰਣਾ ਵਿੱਚ ਡਗਣ ਦੇ ਤਿੰਨ ਸੁਰੂਪ ਬਣਕੇ ਛੰਦ ਦੀਆਂ ਤਿੰਨ ਸ਼ਕਲਾਂ ਹੋ ਗਈਆਂ. ਪਹਿਲੇ ਉਦਾਹਰਣ ਵਿੱਚ ਡਗਣ ਦਾ ਰੂਪ ਹੈ ।।।।, ਦੂਜੇ ਵਿਖੇ ਹੈ ઽ।। ਅਤੇ ਤੀਜੇ ਵਿੱਚ ਹੈ ઽઽ.

(ਅ) ਦੋਹੇ ਦਾ ਲਛਣ ਹੈ ਪ੍ਰਤਿਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ, ਯਥਾ—

੧. ਕਲਗੀਧਰ ਗੁਣਖਾਨਿ ਕੋ ਧਤਾਯ ਸਦਾ ਵ੍ਰਿਜਏਸ਼.
੨. ਖੜਗਧਾਰਿ ਰਿਪੁਹਰਣ ਮਨ ਧਰੋ ਚਿੱਤ ਵ੍ਰਿਜਏਸ਼.
੩. ਘਾਲਕ ਰਿਪੁ ਕੋਦੰਡ ਧਰ ਹਰਤ ਅਰਿਨ ਦਸ਼ਮੇਸ਼.

ਦੇਖੋ, ਇਨ੍ਹਾਂ ਤਿੰਨਾਂ ਹੀ ਉਦਾਹਰਣਾਂ ਵਿੱਚ ਟਗਣ ਠਗਣ ਣਗਣ ਦੋ ਢਗਣ ਅਤੇ ਅੰਤ ਠਗਣ ਹੈ. ਅੰਤਿਮ ਠਗਣ ਨੂੰ ਛੱਡਕੇ ਤੇਹਾਂ ਉਦਾਹਰਣਾਂ ਵਿਖੇ ਮਾਤ੍ਰਿਕ ਗਣਾਂ ਦੇ ਭਿੰਨ ਭਿੰਨ ਰੂਪ ਹੋਣ ਕਰਕੇ ਦੋਹੇ ਦੇ ਤਿੰਨ ਰੂਪ ਹੋ ਗਏ. ਐਸੇ ਹੀ ਅਨੰਤ ਰੂਪ ਛੰਦਾਂ ਦੇ ਮਾਤ੍ਰਿਕ ਗਣਾਂ ਦੇ ਭੇਦ ਕਰਕੇ ਜਾਣ ਲੈਣੇ ਚਾਹੀਯੇ.

## ਛੰਦ ਅਥਵਾ ਵ੍ਰਿੱਤ*

ਜਿਸ ਕਾਵ੍ਯ ਵਿੱਚ ਮਾਤ੍ਰਾ ਅਕ੍ਸ਼ਰ, ਗਣ, ਵਿਸ਼੍ਰਾਮ ਅਤੇ ਅਨੁਪ੍ਰਾਸ ਆਦਿਕ ਨਿਯਮਾਂ ਦੀ ਪਾਬੰਦੀ ਹੋਵੇ, ਉਹ "ਛੰਦ" ਹੈ. ਪਾਠਕਾਂ ਨੂੰ ਮਲੂਮ ਰਹੇ ਕਿ ਛੰਦ, ਰਾਗਾਂ ਦੀ ਤਰਾਂ ਸਦਾ ਨਵੇਂ ਬਣਦੇ ਰਹਿੰਦੇ ਹਨ. ਜੇ ਵੇਦ, ਪੁਰਾਣ, ਰਾਮਾਯਣ ਅਤੇ ਕਾਲਿਦਾਸ ਦੇ ਛੰਦਾਂ ਦਾ ਮੁਕਾਬਲਾ ਕਰੀਏ, ਤਦ ਰਾਤ ਦਿਨ ਦਾ ਅੰਤਰ ਭਾਸਦਾ ਹੈ. ਅਰੁ ਵਰਤਮਾਨ ਕਾਲ ਦੇ ਅਨੇਕ ਛੰਦਾਂ ਦਾ ਸਰੂਪ ਪੁਰਾਣੇ ਗ੍ਰੰਥਾਂ ਵਿੱਚ ਨਹੀਂ

---

* ਕਈ ਛੰਦਗ੍ਰੰਥਾਂ ਵਿੱਚ ਐਸਾ ਭੀ ਲਿਖਿਆ ਹੈ ਕਿ ਮਾਤ੍ਰਿਕ ਕਾਵ੍ਯ 'ਛੰਦ' ਅਤੇ ਵਰਣਿਕ 'ਵ੍ਰਿੱਤ' ਹੈ.

ਪਾਯਾ ਜਾਂਦਾ. ਇਸ ਲਈਂ ਛੰਦਾਂ ਦੇ ਨਵੇਂ ਨਾਮ ਅਰੁ ਰੂਪ ਵੇਖਕੇ ਆਸ਼ਚਰਯ ਨਹੀਂ ਹੋਣਾ ਚਾਹੀਏ. †

ਕਦੇ ਐਸਾ ਭੀ ਹੁੰਦਾ ਹੈ ਕਿ ਛੰਦ ਇਕ

---

† ਸਭ ਤੋਂ ਪਹਿਲਾਂ ਜਦ ਛੰਦਵਿਦ੍ਯਾ ਦਾ ਵਿਕਾਸ਼ ਹੋਯਾ, ਤਦ ਗਣ ਅਰੁ ਮਾਤ੍ਰਾ ਦਾ ਕੋਈ ਨਿਯਮ ਨਹੀਂ ਸੀ, ਕੇਵਲ ਅਖਰਾਂ ਦੀ ਗਿਣਤੀ ਹੋਯਾ ਕਰਦੀ ਸੀ. ਪ੍ਰਤਿਚਰਣ ਇੱਕ ਅਖਰ ਤੋਂ ਲੈਕੇ ਛੱਬੀ ਅੱਖਰ ਤੀਕ ਦੇ ਛੰਦ ਹੁੰਦੇ ਸੇ, ਅਰ ਉਨ੍ਹਾਂ ਦੇ ਨਾਮ ਇਹ ਸਨ ੧ ਉਕ੍ਤਾ, ੨ ਅਤਯੁਕ੍ਤਾ, ੩ ਮਧ੍ਯਾ, ੪ ਪ੍ਰਤਿਸ੍ਥਾ, ੫ ਸੁਪ੍ਰਤਿਸ੍ਥਾ ੬ ਗਾਯਤ੍ਰੀ, ੭ ਉਸ਼ਣਗ, ੮ ਅਨੁਸ਼੍ਟੁਭ, ੯ਬ੍ਰਿਹਤੀ, ੧੦ ਪੰਕ੍ਤਿ, ੧੧ਤ੍ਰਿਸ਼੍ਟੁਪ, ੧੨ ਜਗਤੀ, ੧੩ ਅਤਿ ਜਗਤੀ, ੧੪ ਸ਼ਕ੍ਵਰੀ, ੧੫ ਅਤਿ ਸ਼ਕ੍ਵਰੀ, ੧੬ ਅੱਸ਼੍ਟੀ, ੧੭ ਅਤਯਸ਼੍ਟੀ, ੧੮ ਧ੍ਰਿਤੀ, ੧੯ ਅਤਿਧ੍ਰਿਤੀ, ੨੦ ਕ੍ਰਿਤਿ, ੨੧ ਪ੍ਰਕ੍ਰਿਤਿ, ੨੨ਅਕ੍ਰਿਤਿ, ੨੩ ਵਿਕ੍ਰਿਤਿ, ੨੪ ਸਕ੍ਰਿਤਿ, ੨੫ ਅਤਿਕ੍ਰਿਤਿ ੨੬ ਉਤਕ੍ਰਿਤਿ. ਉਕ੍ਤਾ ਪ੍ਰਤਿ ਚਰਣ ਇੱਕ ਅੱਖਰ ਦਾ ਅਤੇ ਉਤਕ੍ਰਿਤਿ ਛੱਬੀ ਅੱਖਰਾਂ ਦਾ ਯਥਾ ਕ੍ਰਮ ਸਮਝ ਲੈਣਾ ਚਾਹੀਯੇ. ਛੰਦ ਦੀ ਤੁਕਾਂ ਦੇ ਅੰਤਿਮ ਵਰਣਾ ਦਾ ਮੇਲ ਅਤੇ ਗੁਰੁ ਲਘੁ ਦਾ ਕੋਈ ਵਿਚਾਰ ਨਹੀਂ ਸੀ. ਫਿਰ ਕੁਛ ਕਾਲ ਪਿੱਛੋਂ ਛੰਦਸ਼ਾਸਤ੍ਰ ਦੀ ਉੱਨਤੀ ਹੋਈ, ਅਖਰ ਅਰੁ ਮਾਤ੍ਰਾ ਦੇ ਵਿਸ਼੍ਰਾਮ ਥਾਪੇ ਗਏ, ਤਥਾ ਛੰਦਾਂ ਦੇ ਚਰਣਾਂ ਦੀ ਗਿਣਤੀ ਮੁਕੱਰਰ ਕੀਤੀ ਗਈ, ਅਰੁ ਪ੍ਰਾਚੀਨ ਆਚਾਰਯਾਂ ਦੇ ਕਲਪੇ ਹੋਏ ਛੱਬੀ ਛੰਦ, ਛੰਦ ਜਾਤਿ ਮੰਨੇ ਗਏ, ਅਰਥਾਤ ਜੋ ਚਾਰ ਅਖਰ ਦੇ ਛੰਦ ਹੋਣ ਓਹ ਸਭ "ਉਕ੍ਤਾ", ਬੱਤੀ ਅਖਰ ਦੇ "ਅਨੁਸ਼੍ਟੁਭ ਅਤੇ ੧੦੪ ਅਖਰ ਦੇ "ਉਤਕ੍ਰਿਤਿ" ਸੰਗ੍ਯਾ ਵਾਲੇ ਹੋਏ. ਇਸ ਨਿਯਮੱ ਅਨੁਸਾਰ ਇਸ ਗ੍ਰੰਥ ਦਾ "ਉਗਾਥਾ" ਛੰਦ ਪੰਕ੍ਤਿ ਜਾਤਿ ਦਾ, ਅਤੇ "ਉਗਾਧ" ਸੁਪ੍ਰਤਿਸ੍ਥਾ ਜਾਤਿ ਦਾ ਹੈ. ਇਸ ਪਿੱਛੋਂ ਵਿਦ੍ਵਾਨ ਕਵੀਆਂ ਨੇ ਮਾਤ੍ਰਿਕ ਅਤੇ ਵਰਣਿਕ ਗਣ ਕਲਪਕੇ ਛੰਦਸ਼ਾਸਤ੍ਰ ਦੀ ਸ਼ਨੇ ਸ਼ਨੇ ਕਾਯਾਂ ਪਲਟੀ, ਜਿਸ ਦਾ ਗ੍ਯਾਨ, ਰਾਮਾਯਣ, ਨਾਟਕ, ਇਤਿਹਾਸ ਅਤੇ ਚੰਪੂ ਆਦਿਕ ਦੇਖਣ ਤੋਂ ਚੰਗੀ ਤਰਾਂ ਹੋ ਸਕਦਾ ਹੈ, ਅਰੁ ਵਰਤਮਾਨ ਕਾਲ ਵਿੱਚ ਜੋ ਸੁਰੂਪ ਛੰਦਸ਼ਾਸਤ੍ਰ ਦਾ ਹੈ, ਉਸ ਦਾ ਇਹ ਕੁਛ ਨਮੂਨਾ "ਗੁਰੁਛੰਦ ਦਿਵਾਕਰ" ਆਪਦੇ ਸਮੁਖ ਹੈ.

ਹੀ ਹੈ, ਪਰ ਅਨੇਕ ਗ੍ਰੰਥਕਰਤਾ ਵਿਦ੍ਵਾਨਾਂ ਨੇ ਉਸ ਦੇ ਨਾਮ ਭਿੰਨ ਭਿੰਨ ਲਿਖੇ ਹਨ, ਯਥਾ-"ਉਤਭੁਜ" ਛੰਦ ਦੇ ਨਾਮ-ਅਰਧ ਭੁਜੰਗ, ਸੋਮਰਾਜੀ ਅਤੇ ਸ਼ੰਖਨਾਰੀ ਦੇਖੀਦੇ ਹਨ. ਅਰੁ ਕਈ ਲੇਖਕਾਂ ਨੇ ਅਨੰਗਸ਼ੇਖਰ ਨੂੰ ਮਦਨਸ਼ੇਖਰ; ਸਾਰੰਗੀ ਨੂੰ ਹਰਿਣੀ; ਕਮਲ ਨੂੰ ਪਦਮ ਅਤੇ ਭੁਜੰਗਪ੍ਰਯਾਤ ਨੂੰ ਉਰਗਪ੍ਰਯਾਤ ਆਦਿਕ ਪ੍ਰਯਾਯ ਰੂਪ ਸੰਗ੍ਯਾ ਦੇਕੇ ਅਨੇਕ ਨਾਮ ਬਣਾ ਦਿੱਤੇ ਹਨ.

## ਚਰਣ

ਛੰਦ ਦੀ ਤੁਕ ਦਾ ਨਾਮ "ਚਰਣ" ਹੈ. ਇਸ ਨੂੰ ਪਦ, ਪਾਦ ਅਤੇ ਕਲੀ ਭੀ ਆਖਦੇ ਹਨ.*

## ਯਤਿ ਅਥਵਾ ਵਿਸ਼੍ਰਾਮ

ਛੰਦ ਦੇ ਚਰਣਾ ਵਿਖੇ ਜੋ ਠਹਿਰਣ ਦਾ ਥਾਂ ਹੈ, ਉਸ ਦੀ "ਯਤਿ" ਸੰਗ੍ਯਾ ਹੈ, ਜੈਸੇ-ਦੋਹਾ ਛੰਦ ਦਾ ਪਹਿਲਾ ਵਿਸ਼੍ਰਾਮ ਤੇਰਾਂ ਮਾਤ੍ਰਾਂ ਪਰ ਹੈ;

---

* ਕਦੇ ਕਦੇ ਯਤਿ ਵਾਸਤੇ ਭੀ ਪਦ ਅਥਵਾ ਪਾਦ ਆਦਿਕ ਪਦ ਆਜਾਂਦੇ ਹਨ.

ਤ੍ਰਿਭੰਗੀ ਦੀ ਤੁਕ ਦਾ ਪਹਿਲਾ ਵਿਸ਼੍ਰਾਮ ਦਸ਼ ਮਾਤ੍ਰਾ ਪਰ ਹੈ, ਅਰੁ ਘਨਾਛਰੀ ਦੀ ਤੁਕ ਦਾ ਪਹਿਲਾ ਅਤੇ ਚੌਥਾ ਵਿਸ਼੍ਰਾਮ ਅਠ ਅਠ ਅਛਰਾਂ ਪਰ ਹੈ. ਐਸੇ ਹੀ ਹੋਰ ਛੰਦਾਂ ਦੇ ਵਿਸ਼੍ਰਾਮ ਜਾਣੋ. ਯਤਿ ਦਾ ਹਿਸਾਬ ਰੱਖਣ ਤੋਂ ਛੰਦ ਦੀ ਚਾਲ ਸੁੰਦਰ, ਅਰੁ ਅਰਥ ਦਾ ਬੋਧ ਉੱਤਮ ਹੁੰਦਾ ਹੈ.

## ਛੰਦਾਂ ਦੇ ਭੇਦ

ਛੰਦ ਚਾਰ ਪ੍ਰਕਾਰ ਦੇ ਹਨ—ਮਾਤ੍ਰਿਕ ਛੰਦ, ਵਰਣਿਕ ਛੰਦ, ਗਣ ਛੰਦ* ਅਤੇ ਮਿਸ਼੍ਰਿਤ ਛੰਦ.

(੧) ਮਾਤ੍ਰਿਕ ਛੰਦ ਉਹ ਹੈਨ, ਜਿਨ੍ਹਾਂ ਵਿੱਚ ਕੇਵਲ ਮਾਤ੍ਰਾ ਦਾ ਹਿਸਾਬ ਰੱਖੀਦਾ ਹੈ, ਅਛਰ ਅਤੇ ਗਣ ਦਾ ਕੋਈ ਨਿਯਮ ਨਹੀਂ, ਜੈਸੇ-ਦੋਹਾ ਅਰ ਛਪਯ ਆਦਿਕ.

(੨) ਵਰਣ ਛੰਦ ਉਹ ਹੈਨ, ਜਿਨ੍ਹਾਂ ਵਿਖੇ ਮਾਤ੍ਰਾ ਅਰੁ ਗਣ ਦਾ ਕੋਈ ਨਿਯਮ ਨਹੀਂ, ਕੇਵਲ ਅੱਛਰਾਂ ਦੀ ਗਿਣਤੀ

---

* ਬਹੁਤ ਛੰਦਗ੍ਰੰਥਾਂ ਨੇ ਗਣ ਅਤੇ ਵਰਣ ਛੰਦ ਇਕ ਜਾਤਿ ਦੇ ਹੀ ਦੱਸੇ ਹਨ, ਪਰੰਤੂ ਦੋਹਾਂ ਦਾ ਪਰਸਪਰ ਭਾਰੀ ਭੇਦ ਹੈ.

ਪੂਰੀ ਰੱਖੀਜਾਂਦੀ ਹੈ, ਜੈਸੇ–ਕਬਿੱਤ ਅਰੁ ਕੋਰੜਾ ਆਦਿਕ.

(੩) ਗਣ ਛੰਦ ਉਹ ਹੈਨ, ਜਿਨਾਂ ਵਿਖੇ ਕੇਵਲ ਗਣਾਂ ਦਾ ਹਿਸਾਬ ਵਰਤੀਦਾ ਹੈ, ਜੈਸੇ– ਸ਼ਸ਼ਿਵਦਨਾ ਅਰੁ ਭੁਜੰਗ-ਪ੍ਰਯਾਤ ਆਦਿਕ.

(੪) ਮਿਸ਼੍ਰਿਤ ਛੰਦ ਉਹ ਹੈਨ, ਜਿਨ੍ਹਾਂ ਵਿਖੇ ਮਾਤ੍ਰਾ ਅਤੇ ਗਣ, ਅਥਵਾ ਵਰਣ ਅਤੇ ਗਣ, ਦੋਹਾਂ ਦਾ ਹਿਸਾਬ ਸਹੀ ਰੱਖੀ ਦਾ ਹੈ,* ਜੈਸੇ–ਉਗਾਥਾ, ਸ਼ੋਭਨ ਅਤੇ ਤਾਟੰਕ ਆਦਿਕ.

ਇਨ੍ਹਾਂ ਛੰਦਾਂ ਦੇ ਅੱਗੇ ਦੋ ਭੇਦ ਹਨ–"ਸਮ" ਅਤੇ "ਵਿਖਮ" (ਵਿਸ਼ਮ). ਸਮ ਉਹ ਹੈਨ, ਜਿਨ੍ਹਾਂ ਦੇ ਚਰਣ ਜਿਸਤ ਅਤੇ ਇੱਕ ਵਜ਼ਨ ਦੇ ਹੈਨ, ਜੈਸੇ–ਸਵੈਯਾ, ਤ੍ਰਿਭੰਗੀ ਆਦਿਕ. ਵਿਖਮ ਛੰਦ ਉਹ ਹੈਨ, ਜਿਨ੍ਹਾਂ ਦੇ ਚਰਣ ਸਮਾਨ ਵਜ਼ਨ ਦੇ ਨਹੀਂ, ਜੈਸੇ–ਕੁੰਡਲੀਆ, ਘੱਤਾ ਅਰੁ ਛੱਪਯ

* ਉਨ੍ਹਾ ਛੰਦਾਂ ਦੀ ਭੀ "ਮਿਸ਼੍ਰਿਤ" ਸੰਗਯਾ ਹੈ ਜੋ ਦੋ ਛੰਦਾਂ ਦੇ ਮਿਲਾਪ ਤੋਂ ਬਣਦੇ ਹਨ, ਯਥਾ ਕਲਸ਼, ਕੁੰਡਲੀਆ ਅਤੇ ਛੱਪਯ ਆਦਿਕ.

ਆਦਿਕ* ਅਥਵਾ ਸਮਾਨ ਵਜ਼ਨ ਦੇ ਹੋਣ ਪਰ ਭੀ ਟੌਂਕ ਸੰਖ੍ਯਾ ਦੇ ਹੋਣ, ਯਥਾ- ਏਲਾ ਛੰਦ.

## ਛੰਦ ਦਾ ਲਕ੍ਸ਼ਣ ਦੱਸਣ ਦੀ ਰੀਤਿ

ਬਹੁਤ ਛੰਦਗ੍ਰੰਥਕਾਰਾਂ ਨੇ ਛੰਦ ਦਾ ਲਕ੍ਸ਼ਣ ਕਰਦੇ ਹੋਏ, ਨਿਰਰਥਕ ਪਦ ਲਿਖਕੇ ਪਾਠਕਾਂ ਨੂੰ ਭ੍ਰਮਜਾਲ ਵਿੱਚ ਪਾ ਦਿੱਤਾ ਹੈ, ਯਥਾ-ਭੁਜੰਗ-ਪ੍ਰਯਾਤ ਦਾ ਲਕ੍ਸ਼ਣ ਕਰਦੇ ਹੋਏ ਦੱਸਿਆ ਹੈ ਕਿ-ਪ੍ਰਤਿ ਚਰਣ ਚਾਰ ਯਗਣ ਹੋਣ, ਬਾਰਾਂ ਅੱਖਰ ਹੋਣ, ਅਤੇ ੨੦ ਮਾਤ੍ਰਾਂ ਹੋਣ. ਜਦ ਇਹ ਦੱਸ ਦਿੱਤਾ ਕਿ ਚਾਰ ਯਗਣ ।ऽऽ ਹੋਣ, ਫੇਰ ੧੨ ਅਕ੍ਸ਼ਰ ਅਤੇ ੨੦ ਮਾਤ੍ਰਾਂ ਦੱਸਣੀਆਂ ਭਾਰੀ ਭੁੱਲ ਹੈ, ਕ੍ਯੋਂਕਿ ਚਾਰ ਯਗਣਾਂ ਦੇ ੧੨ ਅਕ੍ਸ਼ਰ

---

* ਵਿਖਮ ਛੰਦ ਤਿਨ ਭੇਦਾਂ ਵਿਚ ਵੰਡੇ ਗਏ ਹਨ—ਵਿਖਮ, ਵਿਖਮਤਰ, ਵਿਖਮਤਮ.

(ੳ) ਵਿਖਮ ਉਹ ਹੈਨ, ਜਿਨ੍ਹਾਂ ਦੇ ਚਰਣ ਚਾਰ ਤੋਂ ਵੱਧ, ਪਰ ਜਿਸਤ ਸੰਖ੍ਯਾ ਦੇ ਹੈਨ, ਅਰੁ ਵਜ਼ਨ ਵਿੱਚ ਸਮਤਾ ਨਹੀਂ. ਜੈਸੇ ਛੱਪਯ ਦੇ ਚਾਰ ਚਰਣ ਚੌਬੀਹ ਚੌਬੀਹ ਮਾਤ੍ਰਾ ਦੇ, ਅਰੁ ਦੋ ਚਰਣ ਅਠਾਈ ਅਠਾਈ ਮਾਤ੍ਰਾ ਦੇ ਹਨ.

(ਅ) ਵਿਖਮਤਰ ਉਹ ਕਹੀਦੇ ਹਨ, ਜਿਨ੍ਹਾਂ ਦੇ ਚਰਣ ਟੌਂਕ ਸੰਖ੍ਯਾ ਦੇ ਹੋਣ. ਦੇਖੋ, ਪੌੜੀ ਦਾ ਰੂਪ ੧੧ ਅਤੇ ੧੨.

(ੲ) ਵਿਖਮਤਮ ਉਹ ਹੈਨ, ਜਿਨ੍ਹਾਂ ਦੇ ਚਰਣ ਭੀ ਟੌਂਕ ਅਰੁ ਪਰਸਪਰ ਵਜ਼ਨ ਵਿੱਚ ਭੀ ਭੇਦ ਰਖਦੇ ਹਨ. ਦੇਖੋ, ਕਕੁਭ ਅਤੇ ਘੱਤਾ ਦਾ ਰੂਪ ੨.

ਅਤੇ ੨੦ ਮਾਤ੍ਰਾ ਬਿਨਾਂ ਸੰਸੇ ਹਨ, ਕਿਸੇ ਤਰਾਂ ਭੀ ਇਸ ਹਿਸਾਬ ਵਿੱਚ ਵਾਧਾ ਘਾਟਾ ਨਹੀਂ ਹੋ ਸਕਦਾ. ਐਸੇ ਹੀ ਨਰਾਜ ਛੰਦ ਦਾ ਲਛਣ ਕਰਦੇ ਹੋਏ ਲਿਖਿਆ ਹੈ ਕਿ ਲਘੁ ਗੁਰੁ ਕ੍ਰਮ ਨਾਲ ਸੋਲਾਂ ਅਛਰ ਅਤੇ ੨੪ ਮਾਤ੍ਰਾ ਹੋਣ. ਜਦ ਅੱਠ ਲਘੁ ਅਤੇ ਅੱਠ ਗੁਰੁ ਹੈਨ, ਫੇਰ ੨੪ ਮਾਤ੍ਰਾ ਦਾ ਜ਼ਿਕਰ ਕਰਨਾ, ਬਿਨਾਂ ਅਗਯਾਨ ਹੋਰ ਕੀ ਹੋ ਸਕਦਾ ਹੈ?

ਇਸੇ ਤਰਾਂ ਸਭ ਛੰਦਾਂ ਬਾਬਤ ਸਮਝ ਲੈਣਾ ਚਾਹੀਯੇ. ਭਾਵ ਇਹ ਹੈ ਕਿ ਗਣਛੰਦ ਦਾ ਲਛਣ ਗਣਾਂ ਵਿੱਚ, ਵਰਣਛੰਦ ਦਾ ਅੱਖਰਾਂ ਵਿੱਚ ਅਤੇ ਮਾਤ੍ਰਾ ਦੇ ਛੰਦ ਦਾ ਮਾਤ੍ਰਾਗਿਣਤੀ ਨਾਲ ਕਰਣਾ ਚਾਹੀਯੇ.

## ਛੰਦਪਰਿਛਾ

ਜਦ ਅਸੀਂ ਛੰਦ ਨੂੰ ਪਰਖਣਾ ਹੋਵੇ ਕਿ ਏਹ ਕਿਸ ਸ਼੍ਰੇਣੀ ਦਾ ਹੈ, ਤਦ ਉਸ ਦੇ ਅੱਖਰ ਮਾਤ੍ਰਾ ਅਰੁ ਗਣ ਗਿਣਕੇ ਛੰਦ ਦਾ ਭੇਦ ਨਿਸ਼੍ਚਯ ਕਰਣਾ ਚਾਹੀਯੇ, ਯਥਾ—

(ੳ) ਪ੍ਰਭੂ ਹੈਂ,
ਅਜੂ ਹੈਂ,
ਅਜੈ ਹੈਂ,
ਅਭੈ ਹੈਂ.

ਇਸ ਛੰਦ ਦੇ ਚਾਰੇ ਚਰਣਾਂ ਵਿਖੇ ਤਿੰਨ ਤਿੰਨ ਅੱਖਰ, ਇੱਕ ਲਘੁ ਦੋ ਗੁਰੁ ਕ੍ਰਮ ਨਾਲ ਹੈਨ, ਇਸ ਲਈ ਨਿਰਸੰਦੇਹ ਯਗਣ ।SS ਗਣ ਵਾਲਾ "ਗਣਛੰਦ" ਹੈ.

(ਅ) ਹਮਰੀ ਕਰੋ ਹਾਥ ਦੈ ਰੱਛਾ,
ਪੂਰਣ ਹੋਇ ਚਿੱਤ ਕੀ ਇੱਛਾ,
ਤਵ ਚਰਨਨ ਮਨ ਰਹੈ ਹਮਾਰਾ,
ਅਪਨਾ ਜਾਨ ਕਰੋ ਪ੍ਰਤਿਪਾਰਾ.

ਇਸ ਦੇ ਪਹਿਲੇ ਚਰਣ ਦੇ ੧੦, ਤੀਜੇ ਦੇ ੧੩, ਚੌਥੇ ਦੇ ੧੧ ਅੱਖਰ ਹੈਨ, ਇਸ ਲਈ ਵਰਣਛੰਦ ਨਹੀਂ. ਅਰੁ ਪਹਿਲੇ ਚਰਣ ਦੇ ਮੁੱਢ ਲਘੁ, ਦੂਜੇ ਦੇ ਆਦਿ ਗੁਰੁ ਹੈ, ਤਥਾ ਪਹਿਲੇ ਚਰਣ ਦੇ ਅੰਤ ਤਿੰਨ ਗੁਰੁ, ਤੀਜੇ ਦੇ ਇੱਕ ਲਘੁ ਦੋ ਗੁਰੁ ਹੈਨ, ਇਸ ਕਾਰਣ ਇਹ ਗਣ-ਛੰਦ ਨਹੀਂ. ਇਸ ਦੇ ਚੌਹਾਂ ਚਰਣਾਂ ਦੀ ਮਾਤ੍ਰਾ-ਗਿਣਤੀ ਠੀਕ ਸੋਲਾਂ ਸੋਲਾਂ ਹੈ, ਇਸ ਵਾਸਤੇ ਬਿਨਾਂ ਸੰਸੇ "ਮਾਤ੍ਰਿਕਛੰਦ" ਹੈ.

( ੲ ) ਕਿ ਨਾਗਨੀ ਕੇ ਏਸ ਹੈਂ,
ਕਿ ਮ੍ਰਿਗੀ ਕੇ ਨਰੇਸ ਹੈਂ,
ਕਿ ਰਾਜਾ ਛਤ੍ਰਧਾਰੀ ਹੈਂ,
ਕਿ ਕਾਲੀ ਕੇ ਭਿਖਾਰੀ ਛੈ.

ਇਸ ਦੇ ਪਹਿਲੇ ਚਰਣ ਦੀਆਂ ੧੩, ਦੂਜੇ ਦੀਆਂ ੧੨, ਤੀਜੇ ਦੀਆਂ ੧੪ ਮਾਤ੍ਰ ਹੈਨ, ਇਸ ਲਈਂ ਮਾਤ੍ਰਿਕ ਨਹੀਂ, ਇਸ ਦੇ ਪਹਿਲੇ ਚਰਨ ਦੇ ਆਦਿ ਲਘੁ, ਗੁਰੁ ਲਘੁ, ਤੀਜੇ ਦੇ ਆਦਿ ਲਘੁ ਗੁਰੁ ਗੁਰੁ ਹੈਨ, ਅਰੁ ਪਹਿਲੇ ਚਰਨ ਦੇ ਅੰਤ ਗੁਰੁ ਲਘੁ ਗੁਰੁ, ਤੀਜੇ ਦੇ ਅੰਤ ਤਿੰਨੇ ਗੁਰੁ ਹੈਨ, ਇਸ ਵਾਸਤੇ ਗਣ-ਛੰਦ ਨਹੀਂ. ਇਸ ਦੇ ਚੌਹਾਂ ਚਰਨਾਂ ਦੇ ਅੱਖਰ ਪੂਰੇ ਅਠ ਅਠ ਹੈਨ, ਇਸ ਕਾਰਨ "ਵਰਣ-ਛੰਦ" ਹੈ.

( ਸ ) ਗੁਨਗਨ ਉਦਾਰ,
ਮਹਿਮਾ ਅਪਾਰ,
ਆਸਨ ਅਭੰਗ,
ਉਪਮਾ ਅਨੰਗ.

ਇਸ ਛੰਦ ਦੇ ਪਹਿਲੇ ਚਰਣ ਦੇ ਸੱਤ, ਦੂਜੇ ਦੇ ਛੀ ਅੱਖਰ ਹੈਨ, ਇਸ ਲਈਂ ਵਰਣ-ਛੰਦ ਨਹੀਂ. ਇਸ ਦੇ ਚਾਰੇ ਚਰਣਾਂ ਦੀ ਮਾਤ੍ਰਾ-

ਸੰਖਯਾ ਅਠ ਅਠ ਹੈ, ਇਸ ਵਾਸਤੇ ਮਾਤ੍ਰਿਕ ਹੈ. ਪਰੰਤੂ ਚੋਹਾਂ ਚਰਣਾਂ ਦੇ ਅੰਤ ਜਗਣ ।ऽ। ਦੇਖੀ-ਦਾ ਹੈ, ਇਸ ਕਾਰਣ ਮਿਸ਼੍ਰਿਤ ਛੰਦ ਹੈ.

( ਹ ) ਬਹੁਤ ਛੰਦ ਐਸੇ ਹਨ ਜਿਨ੍ਹਾਂ ਵਿੱਚ ਤਿੰਨੇ ਲੱਛਣ ਘਟਜਾਂਦੇ ਹਨ, ਯਥਾ—

ਅਗੰਜ ਆਦਿ ਦੇਵ ਹੈਂ ਅਭੰਜ ਭੰਜ ਜਾਨਿਐ,
ਅਭੂਤ ਭੂਤ ਹੈਂ ਸਦਾ ਅਗੰਜ ਗੰਜ ਮਾਨਿਐ,
ਅਦੇਵ ਦੇਵ ਦੇਵ ਹੈਂ ਸਦਾ ਅਭੇਵ ਨਾਥ ਹੈਂ,
ਸਮਸ੍ਤ ਸਿੱਧਿ ਬ੍ਰਿੱਧਿਦਾ ਸਦੀਵ ਸਬੰ ਸਾਥ ਹੈਂ.

ਇਸ ਦੇ ਪ੍ਰਤਿ ਚਰਣ ੨੪ ਮਾਤ੍ਰਾ ਹੈਨ, ਪ੍ਰਤਿ ਚਰਣ ਸੋਲਾਂ ਅੱਖਰ ਹਨ, ਅਰੁ ਪ੍ਰਤਿ ਚਰਣ ਜਗਣ, ਰਗਣ, ਜਗਣ, ਰਗਣ, ਜਗਣ ਅਤੇ ਗੁਰੁ ਹੈਨ. ।ऽ।, ऽ।ऽ, ।ऽ।, ऽ।ऽ, ।ऽ।, ऽ.

ਇਸ ਸੂਰਤ ਵਿੱਚ ਕੀ ਫੈਸਲਾ ਕਰਣਾ ਚਾਹੀਏ? ਵਿਚਾਰਣ ਤੋਂ ਨਿਸਚਾ ਹੋਵੇਗਾ ਕਿ ਇਹ "ਵਰਣਛੰਦ" ਹੈ, ਅਰੁ ਲਘੁ ਗੁਰੁ ਕ੍ਰਮ ਨਾਲ ਅੱਖਰ ਹੋਣ ਕਰਕੇ ਗਣ ਸੁਭਾਵਿਕ ਬਣ ਗਏ ਹੈਨ. ਅਰੁ ਉਸ ਦੇ ਨਾਲ ਹੀ ਮਾਤ੍ਰਾ ਦੀ ਗਿਣਤੀ ਪੂਰੀ ਹੋਣੀ ਸੁਤੇ ਹੀ ਜ਼ਰੂਰੀ ਸੀ.

ਇਸ ਰੀਤਿ ਅਨੁਸਾਰ ਪਾਠਕਾਂ ਨੂੰ ਸਭ ਛੰਦਾਂ ਦਾ ਨਿਰਣਯ ਕਰ ਲੈਣਾ ਚਾਹੀਯੇ.

## ਸ਼੍ਰੀ ਗੁਰੂ ਗ੍ਰੰਥਸਾਹਿਬ ਅਤੇ ਛੰਦ

ਜੈਸੇ ਵੇਦ, ਪੁਰਾਣ, ਰਾਮਾਯਣ ਅਤੇ ਹੋਰ ਕਾਵ੍ਯਗ੍ਰੰਥਾਂ ਵਿੱਚ ਛੰਦਾਂ ਦੇ ਨਾਮ ਲਿਖੇ ਨਹੀਂ ਦੇਖੇ ਜਾਂਦੇ, ਕਿੰਤੂ ਵਿਦ੍ਵਾਨ ਪਾਠਕ ਛੰਦ ਦੀ ਚਾਲ ਤੋਂ ਸਮਝ ਲੈਂਦੇ ਹਨ ਕਿ ਇਹ ਅਮੁਕ ਜਾਤਿ ਦਾ ਛੰਦ ਹੈ, ਤੈਸੇ ਹੀ ਸ਼੍ਰੀ ਗੁਰੂ ਗ੍ਰੰਥ-ਸਾਹਿਬ ਵਿਖੇ ਛੰਦਾਂ ਦੇ ਨਾਮ ( ਖ਼ਾਸ ਦੋ ਚਾਰ ਥਾਂ ਛੱਡਕੇ, ਹੋਰ ਕਿਤੇ ) ਲਿਖੇ ਨਹੀਂ ਪਾਈਦੇ. ਸਾਨੂੰ ਚਾਹੀਯੇ ਕਿ ਛੰਦਸ਼ਾਸਤ੍ਰ ਦੇ ਪੂਰੇ ਗ੍ਯਾਤਾ ਹੋਕੇ ਛੰਦਗਤਿ ਅਨੁਸਾਰ ਪਾਠ ਕਰੀਯੇ, ਜਿਸ ਤੋਂ ਗੁਰੁਬਾਣੀ ਦਾ ਅਧਿਕ ਰਸ ਆਵੇ.

ਕਈ ਗ੍ਯਾਨੀ ਆਖਦੇ ਅਤੇ ਲਿਖਦੇ ਹਨ ਕਿ ਗੁਰੁਬਾਣੀ ਛੰਦਨਿਯਮਾਂ ਤੋਂ ਬਾਹਰ ਹੈ, ਪਰੰਤੂ ਇਹ ਉਨ੍ਹਾਂ ਦੀ ਭੁੱਲ ਹੈ. ਹਾਂ, ਅਸੀਂ ਇਹ ਆਖ ਸਕਦੇ ਹਾਂ ਕਿ ਅਸੀਂ ਗੁਰੁਬਾਣੀ ਦੇ ਸਾਰੇ ਛੰਦਾਂ ਦੇ ਰੂਪ ਨਹੀਂ ਜਾਣਦੇ. ਅਰੁ ਜਿਨ੍ਹਾਂ

ਛੰਦਾਂ ਦੇ ਲਛਣ ਅਸੀਂ ਜਾਣਦੇ ਭੀ ਹਾਂ, ਉਨ੍ਹਾਂ ਦੇ ਸਾਰੇ ਰੂਪਾਂ ਦਾ ਗਯਾਨ ਨਹੀਂ ਰਖਦੇ, ਖ਼ਾਸ ਕਰਕੇ ਮੁਕ੍ਤਦੰਡਕ* ਦੇ ਰੂਪਾਂ ਤੋਂ ਅਸੀਂ ਪੂਰੇ ਅਣਜਾਣ ਹਾਂ.

ਗਯਾਨੀਆਂ ਦੇ ਭ੍ਰਮਚਿੱਤ ਹੋਣ ਦਾ ਇਕ ਹੋਰ ਕਾਰਣ ਭੀ ਹੈ ਕਿ ਉਹ ਸੰਗੀਤ ਦੇ ਨਿਯਮਾਂ ਨੂੰ ਚੰਗੀ ਤਰਾਂ ਨਹੀਂ ਸਮਝਦੇ. ਗੁਰੁ- ਬਾਨੀ ਵਿੱਚ ਜੋ "ਰਹਾਉ" ( ਟੇਕ ) ਦੇ ਪਦ ਹੈਨ, ਉਹ ਤਾਲ ਸ੍ਵਰ ਲਯ ਅਨੁਸਾਰ ਛੰਦ ਦੇ ਵਜ਼ਨ ਤੋਂ ਨਿਰਾਲੇ ਹੋਯਾ ਕਰਦੇ ਹਨ, ਜੈਸੇ "ਮੋਤੀ ਤ ਮੰਦਰ ਊਸਰਹਿ" ਸ਼੍ਰੀ ਰਾਗ ਦਾ ਸ਼ਬਦ "ਗੀਤਿਕਾ" ਛੰਦ ਹੈ, ਪਰੰਤੂ "ਹਰਿ ਬਿਨ ਜੀਉ ਜਲਿ ਬਲਿ ਜਾਉ" ਰਹਾਉ ਦੀ ਤੁਕ ਅਸਥਾਈ ਹੈ. ਅਰ ਮਾਰੂ ਰਾਗ ਵਿੱਚ "ਚੰਦ ਸਤ ਭੇਦਿਆ ਨਾਦ ਸਤ ਪੂਰਿਆ"—ਜੈਦੇਵ ਦਾ ਪਦ "ਝੂਲਨਾ" ਛੰਦ ਹੈ, ਪਰੰਤੂ "ਮਨੰ ਆਦਿ ਗੁਣ ਆਦਿ ਵਖਾਣਿਆ" ਰਹਾਉ ਦੀ ਤੁਕਾਂ ਭਿੰਨ ਹੈਨ. ਇਹ ਨਿਯਮ ਕੇਵਲ ਗੁਰੁਬਾਣੀ ਵਿੱਚ ਹੀ

---

* ਲੰਬੀ ਤੁਕਾਂ ਦੇ ਛੰਦ, ਜਿਨ੍ਹਾਂ ਵਿਖੇ ਗਣ ਆਦਿਕ ਦਾ ਬੰਧਨ ਨਹੀਂ.

ਨਹੀਂ, ਕਿੰਤੂ ਸੂਰਸਾਗਰ ਆਦਿਕ ਗ੍ਰੰਥਾਂ ਦੇ ਪਦਾਂ ਵਿਖੇ ਅਸਥਾਈ ਦਾ ਪਦ ਛੰਦ ਦੀ ਤੁਕਾਂ ਤੋਂ ਭਿੰਨ ਵਜ਼ਨ ਦਾ ਹੋਯਾ ਕਰਦਾ ਹੈ.

ਐਸੇ ਹੀ "ਰਾਮ ਰਾਜੇ"—"ਵਣਜਾਰਿਆ ਮਿਤ੍ਰਾ"—"ਮੇਰੀ ਜਿੰਦੁੜੀਏ" ਆਦਿਕ ਪਦ ਭੀ ਸੰਗੀਤ ਸੰਬੰਧੀ ਹੈਨ, ਜਿਨ੍ਹਾਂ ਦੀ ਛੰਦ ਵਿੱਚ ਗਿਣਤੀ ਨਹੀਂ ਹੁੰਦੀ.

ਗੁਰੁਬਾਣੀ ਦੇ ਛੰਦਾਂ ਦੀ ਤੁਕਾਂ ਕਈ ਥਾਈਂ ਵੱਧ ਘੱਟ ਹੋਣ ਦਾ ਇਹ ਕਾਰਣ ਹੈ, ਕਿ ਰਾਗ ਦਾ ਅਲਾਪ, ਟੇਕ, ਅੰਤਰਾ, ਭੋਗ ਆਦਿਕ ਦਾ ਨਿਯਮ ਮੁੱਖ ਰੱਖਕੇ ਸ਼ਬਦ ਰਚੇ ਗਏ ਹਨ.

ਸ਼੍ਰੀ ਗੁਰੁ ਗ੍ਰੰਥਸਾਹਿਬ ਦੇ ਛੰਦਾਂ ਦੀ ਮਾਤ੍ਰਾ ਗਿਣਨ ਸਮੇ ਖ਼ਾਸ ਕਰਕੇ ਇਸ ਗੱਲ ਦਾ ਧ੍ਯਾਨ ਰੱਖਣਾ ਚਾਹੀਯੇ ਕਿ ਜਿਸ ਤਰਾਂ ਅਸੀਂ ਸਾਧਾ-ਰਣ ਪਾਠ ਕਰਦੇ ਹੋਏ ਛੰਦਗਤਿ ਅਨੁਸਾਰ ਪਦ ਮੂਹੋਂ ਉੱਚਾਰਣ ਕਰਦੇ ਹਾਂ, ਮਾਤ੍ਰਾ ਉਸੇ ਹਿਸਾਬ ਗਿਣਨ ਤੋਂ ਪੂਰੀਆਂ ਹੁੰਦੀਆਂ ਹਨ, ਗਾਯਨ ਸਮੇਂ ਜਿਸ ਤਰਾਂ ਲਯ ਤਾਰ ਦੀ ਗਤਿ ਅਨੁਸਾਰ

ਪਾਠ ਹੁੰਦਾ ਹੈ, ਅਰ ਜਿਹਾ ਕਿ ਲਿਖਿਆ ਦੇਖੀ ਦਾ ਹੈ, ਉਸ ਤੋਂ ਗਿਣਤੀ ਵੱਧ ਘੱਟ ਹੋ ਜਾਂਦੀ ਹੈ. ਜੈਸੇ- ਗਿਆਨੀ, ਧਿਆਨੀ, ਭਇਆ ਆਦਿਕ.

ਇਸ ਪੁਸਤਕ ਵਿੱਚ ਜੋ ਗੁਰੁਸ਼ਬਦਾਂ ਦੇ ਉਦਾਹਰਣ ਲਿਖੇ ਹਨ, ਉਨਾਂ ਵਿੱਚ ਮਾਤ੍ਰਾ ਦਾ ਹਿਸਾਬ ਸਮਝਾਉਂਣ ਲਈ ਪਦਾਂ ਦੀਸ਼ਕਲ ਉੱਚਾਰਣ ਅਨੁਸਾਰ ਹੈ, ਕੋਈ ਅਗਜਾਨੀ ਅਥਵਾ ਛਿੱਦ੍ਰਦਰਸ਼ੀ ਇਹ ਨਾ ਸਮਝ ਲਵੇ ਕਿ ਗੁਰੁਬਾਣੀ ਦੇ ਲੇਖ ਨੂੰ ਅਸ਼ੁੱਧ ਦਸਣ ਦਾ ਯਤਨ ਕੀਤਾ ਗਯਾ ਹੈ, ਅਥਵਾ ਗੁਰੁਬਾਣੀ ਦੇ ਸ਼ਬਦਾਂ ਨੂੰ ਨਵੀਨ ਰੀਤਿ ਨਾਲ ਲਿਖਣ ਦਾ ਉਪਦੇਸ਼ ਹੈ.

ਬਹੁਤ ਜਗਾ -ਜਨ, ਦਾਸ, ਕਹੁ, ਕਹੈ, ਨਾਨਕ, ਕਬੀਰ, ਫਰੀਦ-ਆਦਿਕ ਪਦ, ਛੰਦ ਦੇ ਵਜ਼ਨ ਤੋਂ ਬਾਹਰ ਹੋਯਾ ਕਰਦੇ ਹਨ, ਜੈਸੇ- ਅੜਿੱਲ, ਪੁਨਹਾ ਆਦਿਕ ਛੰਦਾਂ ਵਿੱਚ ਸੰਬੋਧਕ ਪਦ ਗਿਣਤੀ ਤੋਂ ਬਾਹਰ ਹੁੰਦੇ ਹਨ.

ਅਨੇਕ ਸ਼ਬਦਾਂ ਵਿੱਚ ਗਾਯਨ ਦੀ ਲਯ ਤਾਰ ਅਨੁਸਾਰ, ਦੀਰਘ ਵਰਣ ਪਲੁਤ (ਪ੍ਲੁਤ)

ਕੀਤੇ ਜਾਂਦੇ ਹਨ, ਅਰ ਉਨ੍ਹਾਂ ਦੀ ਮਾਤ੍ਰਾ ਤਿੰਨ ਤੋਂ ਪੰਜ ਤੀਕ ਹੋਯਾ ਕਰਦੀ ਹੈ,* ਜੈਸੇ—

ਹਲਤ ਸੁਖ ਪਲਤ ਸੁਖ, ਨਿੱਤ ਸੁਖ ਸਿਮਰਨੋ,
ਨਾਮ ਗੋਬਿੰਦ ਕਾ, ਸਦਾ ਲੀਜੈ,
ਮਿਟਹਿੰ ਕਮਾ - - ਣੇ, ਪਾਪ ਚਿਰਾ - - ਣੇ,
ਸਾ - ਧ ਸੰਗਤਿ ਮਿਲ, ਮੁਆ ਜੀਜੈ.

[ ਧਨਾਸਰੀ ਪੜਤਾਲ ਮਹਲਾ ੫ ]

ਇਸ ਝੂਲਨਾ ਛੰਦ ਦੀ ਦੂਜੀ ਤੁਕ ਵਿੱਚ "ਮਾ" ਅਤੇ "ਰਾ" ਦੀਆਂ ਚਾਰ ਚਾਰ, ਅਰੁ ਸਾ ਦੀਆਂ ਤਿੰਨ ਮਾਤ੍ਰਾ ਹੈਨ. ਸਿੱਧਾਂਤ ਇਹ ਹੈ ਕਿ ਜਦ ਤੀਕ ਸੰਗੀਤ ਅਤੇ ਛੰਦਸ਼ਾਸਤ੍ਰ ਦੀ ਪੂਰੀ ਸਮਝ ਨਾ ਹੋਵੇ, ਤਦ ਤੀਕ ਗੁਰਬਾਣੀ ਦੇ ਪਦ ਸਹੀ ਪੜ੍ਹਨੇ ਅਰੁ ਗਾਉਣੇ ਅਤਿ ਕਠਿਨ ਹੈਨ.

---

* ਵ੍ਯਾਕਰਣ ਅਨੁਸਾਰ ਪਲੁਤ ਦੀ ੩ ਮਾਤ੍ਰਾ ਹੁੰਦੀਆਂ ਹਨ, ਪਰ ਸੰਗੀਤ ਮਤ ਅਨੁਸਾਰ ਤਿੰਨ ਤੋਂ ਲੈਕੇ ਪੰਜ ਤੀਕ ਗਿਣਤੀ ਹੋਯਾ ਕਰਦੀ ਹੈ.

# ਅਨੁਪ੍ਰਾਸ ਅਤੇ ਤੁਕਾਂਤ

## (ਰਦੀਫ਼*_ਕ਼ਾਫ਼ੀਯਹ ردیف-قافیہ)

ਅਨੁਪ੍ਰਾਸ ਸ਼ਬਦਾਲੰਕਾਰ ਹੈ, ਜਿਸ ਦਾ ਵਰਣਨ ਅਸੀਂ "ਗੁਰੁਸ਼ਬਦਾਲੰਕਾਰ" ਵਿਖੇ ਕੀਤਾ ਹੈ, ਪਰ ਇਸ ਗ੍ਰੰਥ ਨਾਲ ਅਨੁਪ੍ਰਾਸ ਅਲੰਕਾਰ ਦਾ ਖ਼ਾਸ ਸੰਬੰਧ ਹੈ, ਇਸ ਲਈ ਪਾਠਕਾਂ ਦੇ ਗਯਾਨ ਹਿਤ ਇਸ ਥਾਂ ਭੀ ਲਿਖਦੇ ਹਾਂ.

"ਅਨੁਪ੍ਰਾਸ" ਉਸ ਵਰਣਰਚਨਾ ਦਾ ਨਾਮ ਹੈ, ਜਿਸ ਵਿੱਚ ਕੋਈ ਅੱਖਰ ਅਥਵਾ ਪਦ, ਕਈ ਵਾਰ ਆਕੇ ਕਾਵ੍ਯ ਦੀ ਸੁੰਦਰਤਾ ਵਧਾਵੇ. ਇਸ ਅਲੰਕਾਰ ਦੇ ਪੰਜ ਭੇਦ ਹਨ--

ਛੇਕ, ਵ੍ਰਿਤਿ, ਸ਼੍ਰੁਤਿ, ਲਾਟ ਅਤੇ ਅੰਤ੍ਯ.

(੧) ਜੇ ਇੱਕੋ ਅੱਖਰ ਪਦਾਂ ਦੇ ਆਦਿ ਅਤੇ

---

* ਫ਼ਾਰਸੀ ਅਤੇ ਉਰਦੂ ਕਾਵ੍ਯ ਵਿਖੇ ਅੰਤਿਮ ਪਦ "ਰਦੀਫ਼" ਅਤੇ ਉਸ ਤੋਂ ਪਹਿਲਾ ਸਮਵ੍ਯੰਜਨ ਦਾ ਪਦ "ਕ਼ਾਫ਼ੀਯਹ" ਹੈ. ਯਥਾ—

"ਅਲੇਖ ਹੈ, ਅਭੇਖ ਹੈ, ਅਨਾਮ ਹੈ, ਅਕਾਮ ਹੈ."

ਇਸ ਰਚਨਾਂ ਵਿੱਚ ਹੈ—ਹੈ ਅੰਤਿਮ ਅਕਰ ਰਦੀਫ਼ ਹੈ ਅਤੇ ਲੇਖ—ਭੇਖ—ਨਾਮ—ਕਾਮ ਕ਼ਾਫ਼ੀਯਹ ਹੈ.

ਮਧ੍ਯ ਅਨੇਕ ਵਾਰ ਆਵੇ ਤਦ "ਛੇਕਾਨੁਪ੍ਰਾਸ" ਹੈ,* ਯਥਾ—

ਕੁਚਿਲ ਕਠੋਰ ਕਪਟਿ ਕਾਮੀ.

[ ਕਾਨੜਾ ਮਹਲਾ ੫ ]

ਪਰਮ ਪੁਰਖ ਪਰਮੇਸੁਰ ਸ੍ਵਾਮੀ.†

[ ਹਜ਼ਾਰੇ ਸ਼ਬਦ ਪਾ: ੧੦ ]

(੨) ਇੱਕੋ ਅੱਖਰ ਜੇ ਅਨੇਕ ਵਾਰ ਪਦਾਂ ਦੇ ਅੰਤ ਆਵੇ, ਅਰੁ ਪਦਾਂ ਦਾ ਵਜ਼ਨ ਸਮਾਨ ਹੋਵੇ ਤਦ "ਵ੍ਰਿਤ੍ਯਾਨੁਪ੍ਰਾਸ" ਹੈ, ਯਥਾ—

ਨਾਮ ਕਾਮ ਬਿਹੀਨ ਪੇਖਤ ਧਾਮ ਹੂ ਨਹਿ ਜਾਹਿ.

[ ਜਾਪੁ ]

ਕਹੂੰ ਦੇਵਤਾਨ ਕੇ ਦਿਵਾਨ ਮੇ ਬਿਰਾਜਮਾਨ,
ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ.

[ ਅਕਾਲ ਉਸਤਤਿ ]

(੩) ਸਮ ਸ੍ਥਾਨ ਦੇ ਵਰਣਾਂ ਦਾ ਸੰਯੋਗ ਹੋਣ ਕਰਕੇ "ਸ਼੍ਰੁਤ੍ਯਾਨੁਪ੍ਰਾਸ" ਹੁੰਦਾ ਹੈ. ਅਰਥਾਤ ਕੰਠੋਂ ਵਿੱਚ ਬੋਲਣ ਵਾਲੇ

---

* ਕਈ ਵਿਦ੍ਵਾਨਾਂ ਦਾ ਲੇਖ ਹੈ ਕਿ ਇੱਕ ਅੱਖਰ ਜੇ ਦੋ ਵਾਰ ਆਵੇ, ਤਦ "ਛੇਕਾਨੁਪ੍ਰਾਸ" ਹੁੰਦਾ ਹੈ, ਯਥਾ—

"ਚਕ੍ਰ ਚਿਹਨ ਅਰ ਬਰਨ."

[ ਜਾਪੁ ]

† ਇਸ ਤੁਕ ਵਿੱਚ ਪਦਾਂ ਦੇ ਆਦਿ "ਪ" ਅਤੇ ਵਿਚਕਾਰ "ਰ" ਆਯਾ ਹੈ.

ਅੱਖਰ ਨਾਲ ਕੰਠਸਥ਼ਾਨੀ ਦਾ ਮੇਲ, ਅਰੁ ਹੋਠਾਂ ਵਿੱਚ ਬੋਲਣ ਵਾਲੇ ਨਾਲ ਹੋਠਸਥ਼ਾਨੀ ਦਾ ਮੇਲ, ਯਥਾ—

ਜਯ ਜਯ ਯਸ਼ ਸੰਤਤਿ ਦਾਤਾ.

ਇਸ ਪਦ ਵਿੱਚ ਜ ਯ ਸ਼ ਤਾਲੂ ਵਿਖੇ ਬੋਲਦੇ ਹਨ, ਅਰ—ਸ ਤ ਦ ਦੰਦਾਂ ਵਿੱਚ ਬੋਲਣ ਵਾਲੇ ਹਨ.*

(੪) ਪਦ ਉਹੀ ਹੋਣ, ਪਰ ਅਨ੍ਵਯ ਕਰਣ ਤੋਂ ਭਾਵ ਵਿਖੇ ਭੇਦ ਹੋਵੇ, ਇਹ "ਲਾਟਾਨੁਪ੍ਰਾਸ" ਹੈ, ਯਥਾ—

"ਗੁਰੂ ਸ਼ਰਣ ਆਯੋ ਨਹੀਂ, ਹੋਤ ਯਾਤਨਾ ਤਾਂਹਿ,
ਗੁਰੂ ਸ਼ਰਣ ਆਯੋ, ਨਹੀਂ ਹੋਤ ਯਾਤਨਾ ਤਾਂਹਿ."

ਆਯੋ ਪਦ ਨਾਲ ਨਹੀਂ ਦਾ ਸੰਬੰਧ ਹੋਣ ਤੋਂ ਹੋਰ ਅਰਥ ਹੈ, ਅਰ ਹੋਤ ਨਾਲ ਨਹੀਂ ਦੇ

---

* ਅੱਖਰਾਂ ਦੇ ਸਥ਼ਾਨ ਇਹ ਹੈਨ—

ਅ ਹ ਵਿਸਰਗਾਂ ( : ) ਕ ਖ ਗ ਘ ਙ ਦਾ ਕੰਠ ਸਥ਼ਾਨ ਹੈ.
ਏ ਸ਼ ਚ ਛ ਜ ਝ ਞ ਯ ਦਾ ਤਾਲੂਆ ਸਥ਼ਾਨ ਹੈ.
ਸ਼ ਟ ਠ ਡ ਢ ਣ ਰ ੜ ਦਾ ਮੂੰਹ ਸਥ਼ਾਨ ਹੈ.
ਸ ਤ ਥ ਦ ਧ ਨ ਲ ਦਾ ਦੰਦਾਂ ਵਿਖੇ ਸਥ਼ਾਨ ਹੈ.
ਓ ਪ ਫ ਬ ਭ ਮ ਵ ਦਾ ਹੋਠ ਸਥ਼ਾਨ ਹੈ.
ਙ ਞ ਣ ਨ ਮ ਦਾ ਨੱਕ ਵਿਚ ਨਿਵਾਸ ਹੈ. ਏਹ ਅੱਖਰ ਆਪਣੇ ਆਪਣੇ ਵਰਗ ਦਾ ਸਥ਼ਾਨ ਭੀ ਰਖਦੇ ਹਨ.

ਮੇਲ ਤੋਂ ਭਿੰਨ ਭਾਵ ਹੈ. ਐਸੇ ਹੀ—

"ਜਾਓ ਮਤ ਠਹਿਰੋ ਇਹਾਂ." ਇਸ ਵਾਕ ਦੇ "ਮਤ" ਪਦ ਦਾ ਜਾਓ, ਅਥਵਾ ਠਹਿਰੋ ਨਾਲ ਅਨ੍ਵਯ ਕਰਨ ਤੋਂ ਭਾਵ ਵਿੱਚ ਭਾਰੀ ਭੇਦ ਹੋ ਜਾਂਦਾ ਹੈ.

(੫) ਛੰਦ ਦੀ ਤੁਕਾਂ ਦੇ ਅੰਤਿਮ ਅਛਰ ਦੀ "ਤੁਕਾਂਤ" ਸੰਗ੍ਯਾ ਹੈ, ਅਰੁ ਇਸ ਤੁਕਾਂਤ ਦਾ ਨਾਮ ਹੀ "ਅੰਤ੍ਯਾਨੁਪ੍ਰਾਸ"* ਹੈ.

ਕਵੀਆਂ ਨੇ ਅੰਤ੍ਯਾਨੁਪ੍ਰਾਸ ਛੀ ਪ੍ਰਕਾਰ ਦਾ ਕਲਪਿਆ ਹੈ—ਸਰਵਾਂਤ੍ਯ, ਸਮਾਂਤ੍ਯ ਵਿਖਮਾਂਤ੍ਯ, ਸਮਾਂਤ੍ਯ, ਵਿਖਮਾਂਤ੍ਯ, ਸਮਵਿਖਮਾਂਤ੍ਯ, ਅਰੁ ਭਿੰਨ ਤੁਕਾਂਤ੍ਯ.

(ੳ) ਸਰਵਾਂਤ੍ਯ ਅਨੁਪ੍ਰਾਸ ਉਹ ਹੈ ਕਿ ਸਾਰੇ ਚਰਣਾਂ ਦੇ ਅੰਤਿਮ ਪਦ ਇੱਕ ਹੀ ਵਜ਼ਨ ਦੇ ਹੋਣ, ਅਰੁ ਪਿਛਲਾ ਅਛਰ ਭੀ ਇੱਕੋ ਹੋਵੇ. ਉਦਾਹਰਣ—

ਅਮਿਤ ਤੇਜ ਜਗ ਜੋਤਿ ਪ੍ਰਕਾਸ਼ੀ,
ਅਦਿ ਅਛੇਦ ਅਭੈ ਅਵਿਨਾਸ਼ੀ,

---

* Rhyme.

ਪਰਮ ਤੱਤ ਪਰਮਾਥੰ ਵਿਕਾਸ਼ੀ,
ਆਦਿ ਸਰੂਪ ਅਖੰਡ ਉਦਾਸੀ.

[ ਗਜ਼ਾਨ ਪ੍ਰਬੋਧ ]

(ਅ) ਸਮਾਂਤਜ ਵਿਖਮਾਂਤਜ ਅਨੁਪ੍ਰਾਸ ਉਹ ਹੈ ਕਿ ਟੌਂਕ ਪਦ ਨਾਲ ਟੌਂਕ ਦਾ ਅਤੇ ਜਿਸਤ ਨਾਲ ਜਿਸਤ ਦਾ ਵਜ਼ਨ ਅਤੇ ਅਛਰ ਮਿਲੇ.
ਉਦਾਹਰਣ—

ਗੁਣ ਮੁਦ ਮੰਗਲ ਮੂਲ, ਸਭ ਕਾਰਯ ਕੋ ਸਿਧ ਕਰਤ,
ਅਵਗੁਣ ਗਹੋ ਨ ਭੂਲ, ਸੁਖ ਸੰਪਤਿ ਕੋ ਜੋ ਹਰਤ.

(ੲ) ਜਿਸਤ ਨਾਲ ਜਿਸਤ ਦਾ ਅੰਤਿਮ ਵਜ਼ਨ ਅਤੇ ਅਛਰ ਮਿਲੇ. ਪਰ ਟੌਂਕ ਨਾਲ ਨਾ ਮਿਲੇ, ਇਹ ਸਮਾਂਤਜ ਅਨੁਪ੍ਰਾਸ ਹੈ.
ਉਦਾਹਰਣ—

ਇੰਦ੍ਰਾਨ ਇੰਦ੍ਰ । ਬਾਲਾਨ ਬਾਲ ।
ਰੰਕਾਨ ਰੰਕ । ਕਾਲਾਨ ਕਾਲ॥

[ ਜਾਪੁ ]

(ਸ) ਵਿਖਮਾਂਤਜ ਅਨੁਪ੍ਰਾਸ ਵਿੱਚ ਟੌਂਕ ਪਦਾਂ ਦੇ ਅੰਤਿਮ ਵਜ਼ਨ ਅਤੇ ਅਛਰ ਮਿਲਦੇ ਹਨ, ਅਰੁ ਜਿਸਤ ਪਦਾਂ ਦੇ ਅਨਮੇਲ ਹੁੰਦੇ ਹਨ.
ਉਦਾਹਰਣ—

ਨਰ ਚਾਹਤ ਕਛੁ ਅਉਰ, ਅਉਰੈ ਕੀ ਅਉਰੈ ਭਈ,
ਚਿਤਵਤ ਰਹਯੋ ਠਗਉਰ, ਨਾਨਕ ਫਾਸੀ ਗਲ ਪਰੀ.

[ ਸਲੋਕ ਮ: ੯ ]

(ਹ) ਪਹਿਲੇ ਚਰਣ ਦਾ ਦੂਜੇ ਨਾਲ ਅੰਤਿਮ ਵਜ਼ਨ ਅਤੇ ਅਕ੍ਸ਼ਰ ਮਿਲੇ, ਤਥਾ ਤੀਜੇ ਨਾਲ ਚੌਥੇ ਚਰਣ ਦਾ ਸਮ ਮੇਲ ਹੋਵੇ, ਇਹ ਸਮਵਿਖਮਾਂਤਜ ਅਨੁਪ੍ਰਾਸ ਹੈ. ਉਦਾਹਰਣ—

ਗੁਨ ਗਨ ਉਦਾਰ । ਮਹਿਮਾਂ ਅਪਾਰ ।
ਆਸਨ ਅਭੰਗ । ਉਪਮਾ ਅਨੰਗ ॥

[ ਜਾਪੁ ]

(ਕ) ਜੇ ਸਾਰੇ ਚਰਣਾਂ ਦੇ ਅੰਤਿਮ ਅਕ੍ਸ਼ਰ ਅਤੇ ਵਜ਼ਨ ਭਿੰਨ ਭਿੰਨ ਹੋਣ, ਤਦ ਭਿੰਨ ਤੁਕਾਂਤਜ ਅਨੁਪ੍ਰਾਸ* ਹੈ. ਦਸਮਗ੍ਰੰਥ ਵਿਖੇ ਇਸ ਦਾ ਨਾਮ ਅਨੰਤਤੁਕਾ† ਹੈ. ਉਦਾਹਰਣ—

ਕਿਤੋ ਕਾਲ ਬੀਤਯੋ ਭਯੋ ਰਾਮ ਰਾਜੰ,
ਸਭੈ ਸ਼ਤ੍ਰ ਜੀਤੇ ਮਹਾਂ ਜੁੱਧਮਾਲੀ,
ਫਿਰਯੋਂ ਚਕ੍ਰ ਚਾਰੋਂ ਦਿਸ਼ਾ ਮੱਧ ਰਾਮੰ,
ਭਯੋ ਨਾਮ ਤਾਂਤੇ ਮਹਾਂ ਚਕ੍ਰਵਰ੍ਤੀ.

[ ਦਸਮ ਗ੍ਰੰਥ, ਰਾਮਾਵਤਾਰ ]

---

* Blank Verse.

† ਤੁਕ ਦਾ ਅੰਤ ਅਨਮੇਲ ਹੋਵੇ ਜਿਸ ਦਾ.

# ਉਰਦੂ, ਅ਼ਰਬੀ ਅਤੇ ਫ਼ਾਰਸੀ ਦੇ ਛੰਦ

ਇਸ ਗ੍ਰੰਥ ਵਿੱਚ ਸਿੱਖਕਾਵ੍ਯ ਦੇ ਛੰਦਾਂ ਦਾ ਵਰਣਨ ਹੈ, ਇਸ ਲਈਂ ਅਨੇਕ ਭਾਸ਼ਾ ਦੇ ਛੰਦਾਂ ਦਾ ਨਿਰਣਯ ਕਰਣਾ ਪ੍ਰਕਰਣ ਵਿਰੁੱਧ ਹੈ, ਪਰ ਅਸਾਡੇ ਪੁਸਤਕਾਂ ਵਿੱਚ, ਗ਼ਜ਼ਲ, ਬੈਤ, ਰੁਬਾਇ਼ੀ ਅਰੁ ਰੇਖ਼ਤਾ ਆਦਿਕ ਦਾ ਨਾਮ ਆਯਾ ਹੈ, ਇਸ ਲਈਂ ਉਨ੍ਹਾਂ ਛੰਦਾਂ ਦੇ ਲਕ੍ਸ਼ਣ ਉਦਾਹਰਣਾ ਸਮੇਤ ਦਿਖਾਏ ਗਏ ਹੈਨ, ਪਰੰਤੂ ਸਾਮਾਨ੍ਯ ਕਰਕੇ ਪਾਠਕਾਂ ਨੂੰ ਜਾਣ ਲੈਣਾ ਚਾਹੀਏ ਕਿ ਪਿੰਗਲ ਦੇ ਨਿਯਮਾਨੁਸਾਰ ਉਰਦੂ ਫ਼ਾਰਸੀ ਦੇ ਸਭ ਛੰਦ ਮਾਤ੍ਰਿਕ ਹੈਨ, ਅਰੁ ਉਨ੍ਹਾਂ ਦੇ ਬਣਾਉਣ ਦੇ ਨਿਯਮ ਉਸੇ ਬੁਨਿਯਾਦ ਪਰ ਥਾਪੇ ਗਏ ਹਨ, ਜੈਸੇ ਕਿ ਬਾਲਮੀਕਿ ਰਿਸ਼ੀ ਨੇ ਇੱਕ ਸਾਰਸ ਦਾ ਵਿਲਾਪ ਸੁਣਕੇ ਜੋ ਸ਼ਿਕਾਰੀ ਨੂੰ ਸ਼ਾਪ ਰੂਪ ਵਾਕ ਕਹੇ ਸੇ, ਉਨ੍ਹਾਂ ਤੋਂ ਅਨੁਸ੍ਰੁਪ

(ਅਨੁਸ਼੍ਰਭ) ਛੰਦ ਦਾ ਰੂਪ ਕਲਪ ਲਿਆ ਸੀ.*

ਫ਼ਾਰੱਸੀ ਉਰਦੂ ਦੇ ਕਵੀਆਂ ਨੇ ਛੰਦਸ਼ਾਸਤ੍ਰ (ਇ਼ਲਮੇ ਅਰੂਜ਼) ਦਾ ਗ੍ਯਾਨ ਅ਼ਰਬ ਦੇ ਵਿਦ੍ਵਾਨਾਂ ਤੋਂ ਪਾਯਾ ਹੈ. ਸਭ ਤੋਂ ਪਹਿਲਾ ਮੱਕਾ ਨਿਵਾਸੀ ਅਹਿਮਦ ਦਾ ਪੁਤ੍ਰ ਖ਼ਲੀਲ, ਇਸ ਵਿਦ੍ਯਾ ਦਾ ਆਚਾਰਯ ਹੋਯਾ ਹੈ, ਜਿਸ ਨੇ ਇਸਦੇ ਨਿਯਮ ਥਾਪੇ. ਮੱਕੇ ਦਾ ਨਾਮ ਅਰੂਜ਼ ਹੋਣ ਕਰਕੇ ਵਿਦ੍ਯਾ ਦਾ ਨਾਮ ਭੀ "ਅਰੂਜ਼" ਪ੍ਰਸਿੱਧ ਹੋਗਯਾ. ਜੈਸੇ ਪਿੰਗਲ ਵਿਦ੍ਵਾਨ ਦੇ ਨਾਮ ਤੋਂ ਛੰਦਵਿਦ੍ਯਾ ਦੇ ਗ੍ਰੰਥ ਪਿੰਗਲ ਕਹਾਂਉਂਦੇ ਹਨ.

ਇ਼ਲਮੇ ਅਰੂਜ਼ ਵਿੱਚ ਵਰਣਿਕ ਅਤੇ ਮਾਤ੍ਰਿਕ ਗਣਾਂ ਦਾ ਹਿਸਾਬ ਨਹੀਂ ਕਿੰਤੂ ਅੱਠ ਅ਼ਰਕਾਨੇ ਬਹਿਰ ( ਅਰਥਾਤ ਛੰਦਗਤਿ ਦੇ ਰੁਕਨ ) ਕਲਪੇ ਹਨ, ਜਿਨ੍ਹਾਂ ਦਾ ਸਰੂਪ ਇਹ ਹੈ--

---

* मा निषाद् प्रातिष्ठां त्वमगमः शा श्वतीः समाः
यत् क्रौंच मिथुनादेक मवधीः काम मोहितम्

[ ਵਾਲਮੀਕਿ ਰਾਮਾਯਣ, ਵਾਲਕਾਂਡ, ਸਰਗ ੨, ਸ਼ਲੋਕ ੧੫ ]

ਅਰਥ—ਹੇ ਸ਼ਿਕਾਰੀ ! ਤੂੰ ਬਹੁਤ ਵਰ੍ਹੇ ਜਿਉਂਦਾ ਨਾ ਰਹੇਂ, ਜਦਕਿ ਤੈਂ ਲੋਭ ਵਸ਼ਿ ਹੋਕੇ ਸਾਰਸ ਦੇ ਜੋੜੇ ਵਿੱਚੋਂ ਇੱਕ ਨੂੰ ਮਾਰ ਦਿੱਤਾ ਹੈ.

ਫ਼ਊਲਨ, ਫ਼ਾਇ਼ਲਨ, ਮ਼ਫ਼ਾਈ਼ਲਨ, ਮੁਤ਼ਫ਼ਾਇ਼ਲਨ, ਮੁਫ਼ਤਇ਼ਲਨ, ਫ਼ਾਇ਼ਲਾਤੁਨ, ਮੁਸ੍ਤ਼ਫ਼ਾਅ਼ਲਨ, ਅਤੇ ਮ਼ਫ਼ਊਲਾਤੁਨ.

ਇਨ੍ਹਾਂ ਵਜ਼ਨਾਂ ਤੋਂ ਛੰਦਾਂ ਦੇ ਅਨੰਤ ਬਹਿਰ ਬਣੇ ਹਨ, ਜੈਸੇ--

"ਫ਼ਊਲਨ ਮ਼ਫ਼ਾਈ਼ਲਨ ਫ਼ਊਲਨ ਮ਼ਫ਼ਾਈ਼ਲਨ"

ਤਵੀਲ ਦਾ ਬਹਿਰ ਹੈ. ਅਰ—

"ਫ਼ਾਇ਼ਲਾਤੁਨ ਫ਼ਾਇ਼ਲਨ ਫ਼ਾਇ਼ਲਾਤੁਨ ਫ਼ਾਇ਼ਲਨ."

ਮਦੀਦ ਦਾ ਬਹਿਰ ਹੈ. ਇਤਯਾਦਿ.

ਇਹ ਐਸਾ ਹੀ ਨਿਯਮ ਹੈ, ਜਿਸਤਰਾਂ ਅਸੀਂ ਕਿਸੇ ਨੂੰ ਦੱਸੀਏ ਕਿ ਦੋਹਾਛੰਦ ਇਉਂ ਬਣਾਓ--

ਮ਼ਫ਼ਊਲਾਤੁਨ ਫ਼ਾਇ਼ਲਨ ਮ਼ਫ਼ਊਲਾਤੁਨ ਫ਼ਾਲ.

ਅਰੁ ਕਬਿੱਤ ( ਮਨਹਰ ) ਦੀ ਰਚਨਾਂ ਇਸ ਵਜ਼ਨ ਪਰ ਕਰੋ--

ਮ਼ਫ਼ਊਲ ਮ਼ਫ਼ਾਈ਼ਲ ਮ਼ਫ਼ਊਲ ਮ਼ਫ਼ਾਈ਼ਲ,<br>ਮ਼ਫ਼ਊਲ ਮ਼ਫ਼ਾਈ਼ਲ ਮ਼ਫ਼ਊਲ ਫ਼ਾਇਲਾ.

ਅਤੇ ਸਵੈਯਾ ( ਮੱਤਗਯੰਦ ) ਇਉਂ ਰਚੋ –

ਫ਼ਾਇ਼ਲ ਫ਼ਾਇ਼ਲ ਫ਼ਾਇ਼ਲ ਫ਼ਾਇ਼ਲ,<br>ਫ਼ਾਇ਼ਲ ਫ਼ਾਇ਼ਲ ਫ਼ਾਇ਼ਲ ਫ਼ਾਲਾ.

## ਸੰਖਯਾ

ਛੰਦਗ੍ਰੰਥਾਂ ਵਿੱਚ ਮਾਤ੍ਰਾ, ਅਕਰ ਅਰੁ ਗਣ

ਆਦਿਕ ਦੀ ਗਿਣਤੀ ਦੇ ਖ਼ਾਸ ਸੰਕੇਤ ਠਹਿਰਾਏ-ਗਏ ਹੈਨ, ਚਾਹੋ ਇਹ ਸੰਕੇਤ ਅਸੀਂ ਨਹੀਂ ਵਰਤੇ, ਪਰ ਪਾਠਕਾਂ ਦੇ ਗਯਾਨ ਹਿਤ ਸੰਖ੍ਯਾ ਦਾ ਕ੍ਰਮ ਦੱਸਣਾ ਜ਼ਰੂਰੀ ਹੈ, ਜਿਸ ਤੋਂ ਹੋਰ ਗ੍ਰੰਥਾਂ ਵਿਖੇ ਆਏ ਸੰਕੇਤਾਂ ਦੇ ਸਮਝਣ ਲਈਂ ਆਸਾਨੀ ਹੋਵੇ.*

(੦) ਆਕਾਸ਼, ਨਭ, ਗਗਨ.

(੧) ਪ੍ਰਿਥਵੀ, ਚੰਦ੍ਰਮਾਂ, ਆਤਮਾ, ਗਣੇਸ਼-ਰਦਨ, ਰਵਿਰਥਚਕ੍ਰ.

(੨) ਨੇਤ੍ਰ, ਪੱਖ, ਭੁਜਾ, ਅਯਨ, ਸਰਪਰਸਨਾ.

(੩) ਰਾਮ, ਕਾਲ, ਤਾਪ, ਗੁਣ, ਸ਼ਿਵਨੇਤ੍ਰ, ਅਗਨਿ.

---

* "ਤਿਥਿ ਹੋਇਂ ਕਲਾ ਪ੍ਰਿਥਮੇ ਚਰਣ."
ਅਰਥਾਤ ਪਹਿਲੇ ਪਾਦ ਵਿਖੇ ੧੫ ਮਾਤ੍ਰਾ ਹੋਣ.
"ਦਿਸ਼ਿ ਵਸੁ ਰਵਿ ਮੱਤਨ ਧਰ ਪ੍ਰਤਿ ਪਦ."
ਅਰਥਾਤ ੧੦—੮—੧੨ ਮਾਤ੍ਰਾ ਹਰੇਕ ਚਰਣ ਵਿੱਚ ਹੋਣ.
ਗ੍ਰੰਥ ਰਚਨਾ ਆਦਿਕ ਦੇ ਸਾਲ ਭੀ ਅਕਸਰ ਕਵੀ ਇਨ੍ਹਾਂ ਸੰਕੇਤਾਂ ਵਿਖੇ ਹੀ ਲਿਖਿਆ ਕਰਦੇ ਹਨ, ਯਥਾ—
"ਸੂਨ ਸੂਨ ਗ੍ਰਹਿ ਆਤਮਾ ਸੰਬਤ ਆਦਿ ਪਛਾਨ."
ਅਰਥਾਤ ਸਾਲ ੧੯੦੦. ਅਰੁ—
"ਨਿਧਿ ਸਿੱਧਿ ਨਾਗ ਚੰਦ੍ਰ ਬਿਕ੍ਰਮ ਸੁ ਸੰਬਤ ਹੈ."
ਅਰਥਾਤ ੧੯੮੯. ਇਤਯਾਦੀ.

(੪) ਵੇਦ, ਯੁਗ, ਵਰਣ, ਆਸ਼੍ਰਮ, ਵਿਧਿਮੁਖ, ਹਰਿਭੁਜ, ਅਵਸਥਾ.

(੫) ਪਾਂਡਵ, ਇੰਦ੍ਰਿਯ, ਮਨੋਜਬਾਣ, ਸ਼ਿਵਮੁਖ, ਪ੍ਰਾਣ, ਭੂਤ.

(੬) ਰਿਤੁ, ਰਸ, ਰਾਗ, ਭ੍ਰਮਰਪਦ, ਈਤਿ, ਸ਼ਾਸਤ੍ਰ, ਵੇਦਾਂਗ.

(੭) ਮੁਨਿ, ਸਾਗਰ, ਸ੍ਵਰ, ਗਿਰਿ, ਲੋਕ, ਵਾਰ.

(੮) ਵਸੁ, ਸਿੱਧਿ, ਦਿੱਗਜ, ਯੋਗ, ਯਾਮ, ਨਾਗ.

(੯) ਭੂਖੰਡ, ਅੰਕ, ਨਿਧਿ, ਗ੍ਰਹ, ਭਕ੍ਤਿ.

(੧੦) ਦੋਸ, ਦਿਸ਼ਾ, ਦਸ਼ਾ, ਅਵਤਾਰ.

(੧੧) ਸ਼ਿਵ, ਰੁਦ੍ਰ.

(੧੨) ਰਵਿ, ਭਾਨੁ, ਰਾਸ਼ਿ, ਮਾਸ.

(੧੩) ਕਿਰਣ, ਨਦੀ.

(੧੪) ਲੋਕ, ਰਤਨ, ਵਿਦ੍ਯਾ, ਮਨੁ.

(੧੫) ਤਿਥਿ.

(੧੬) ਕਲਾ, ਸ਼੍ਰਿੰਗਾਰ.

(੧੭) ਦਸ਼ ਅਰ ਸੱਤ ਦਾ ਸੰਕੇਤ, ਬਾਰਾਂ ਅਰ ਪੰਜ ਦਾ, ਅੱਠ ਅਰ ਨੌ ਆਦਿਕ ਦਾ

ਮਿਲਾਕੇ ਸਤਾਰਾਂ ਸੰਖ੍ਯਾ ਬਣਾਈ ਜਾਂਦੀ ਹੈ, ਯਥਾ— ਦਿਸ਼ਾ ਸ੍ਵਰ, ਨਿਧਿ ਵਸੁ, ਰਵਿ ਪ੍ਰਾਣ, ਆਦਿਕ.

(੧੮) ਪੁਰਾਣ.

(੧੯) ਸਤਾਰਾਂ ਵਾਙ ਦੋ ਸੰਕੇਤ ਮਿਲਾਕੇ,ਯਥਾ- ਤਿਥਿ ਵੇਦ, ਰਤਨ ਪ੍ਰਾਣ, ਆਦਿਕ.*

(੨੦) ਨਖ.

(੨੫) ਪ੍ਰਕ੍ਰਿਤਿ.

(੨੮) ਨਕ੍ਸ਼ਤ੍ਰ.

(੩੦) ਮਾਸਦਿਵਸ.

(੩੨) ਦੰਤ.

(੩੩) ਦੇਵਤਾ.

(੩੬) ਰਾਗਿਨੀ.

(੪੯) ਪਵਨ.

(੬੪) ਕਲਾ.

## ਪ੍ਰਤ੍ਯਯ

ਜਿਸ ਨਾਲ ਅਖਰ, ਗਣ ਅਰੁ ਮਾਤ੍ਰਾ ਦਾ ਫੈਲਾਉ ਕਰਕੇ ਛੰਦਾਂ ਦੇ ਅਨੇਕ ਰੂਪ ਕਲਪੇ

---

* ਇਸੇ ਰੀਤਿ ਨਾਲ ੨੧—੨੨ ਆਦਿਕ ਗਿਣਤੀ ਸਮਝ ਲਓ.

ਅਰੁ ਜਾਣੇ ਜਾਣ, ਉਸ ਦਾ ਨਾਉ "ਪ੍ਰਤ੍ਯਯ" ਹੈ. ਛੰਦਸ਼ਾਸਤ੍ਰ ਨੇ ੯ ਪ੍ਰਤ੍ਯਯ ਮੰਨੇ ਹਨ— ਸੂਚੀ, ਪ੍ਰਸ੍ਤਾਰ, ਨਸ਼੍ਟ, ਉਦਿਸ਼੍ਟ, ਪਾਤਾਲ, ਮੇਰੁ, ਖੰਡਮੇਰੁ, ਪਤਾਕਾ ਅਤੇ ਮਰਕਟੀ. ਇਸ ਗ੍ਰੰਥ ਵਿਖੇ ਇਨ੍ਹਾਂ ਦਾ ਨਿਰਣਯ ਇਸ ਲਈਂ ਨਹੀਂ ਕੀਤਾ ਕਿ ਇਹ ਹਿਸਾਬ ਕੇਵਲ ਗੋਰਖਧੰਧਾ ਅਰੁ ਸਮਯ ਦਾ ਨਾਸ਼ ਕਰਤਾ ਹੈ. ਕਿਸੇ ਵੇਲੇ ਭਾਰਤ ਦੇ ਕਵੀਆਂ ਵਿੱਚ ਪ੍ਰਸ੍ਤਾਰ ਆਦਿਕ ਦੀ ਭਾਰੀ ਚਰਚਾ ਸੀ, ਪਰ ਵਰਤਮਾਨ ਕਾਲ ਵਿਖੇ ਨਿਸ਼ਚਯ ਕੀਤਾ ਗਯਾ ਹੈ ਕਿ ਪ੍ਰਤ੍ਯਯਵਿਦ੍ਯਾ, ਕਵਿਤਾ ਦੀ ਵਿਸ਼ੇਸ ਉਪਕਾਰੀ ਨਹੀਂ, ਕ੍ਯੋਂਕਿ ਕਿਤਨੇ ਹੀ ਹਿਸਾਬ ਦੇ ਫੈਲਾਉ ਕਰਕੇ ਛੰਦ ਦੇ ਰੂਪ ਕਲਪੋ, ਛੱਪਯ ਛੱਪਯ ਹੀ, ਅਰੁ ਦੋਹਾ ਦੋਹਾ ਹੀ ਰਹੇਗਾ.*

ਜੇ ਕਿਸੇ ਨੂੰ ਇਸ ਵਿਸ਼ਯ ਦੇ ਜਾਣਨ ਦਾ ਪ੍ਰੇਮ ਹੋਵੇ, ਤਦ ਪਟਿਆਲਾ ਨਿਵਾਸੀ ਬਾਵਾ ਰਾਮਦਾਸ ਜੀ ਕ੍ਰਿਤ "ਗਣ ਪ੍ਰਸ੍ਤਾਰ ਪ੍ਰਕਾਸ਼" ਜੋ ਨਵਲਕਿਸ਼ੋਰ ਪ੍ਰੈਸ ਲਖਨਊ ਵਿੱਚ ਸਨ

---

* ਦੇਖੋ, ਛੱਪਯ ਅਰ ਦੋਹਰੇ ਦੇ ਭੇਦ.

੧੯੯੨ ਨੂੰ ਛਪਿਆ ਹੈ, ਅਰੁ ਸੰਤ ਸੰਗਤ ਸਿੰਘ ਜੀ ਦਾ ਰਚਿਆ "ਪ੍ਰਸ੍ਤਾਰ ਸੰਗ੍ਰਹ" ਜੋ ਸਾਲ ੧੯੪੯ ਨੂੰ ਦੁਰਗਾ ਪ੍ਰੈਸ ਨਾਭਾ ਵਿਖੇ ਛਪਿਆ ਹੈ, ਤਥਾ ਬਾਬੂ ਜਗੰਨਾਥ ਜੀ ਕ੍ਰਿਤ "ਛੰਦ ਪ੍ਰਭਾਕਰ" ਜੋ ਜਗੰਨਾਥ ਪ੍ਰੈਸ ਬਿਲਾਸ ਪੁਰ ਸੀ. ਪੀ. ਵਿਖੇ ਸਾਲ ੧੯੭੬ ਨੂੰ ਪ੍ਰਕਾਸ਼ਿਤ ਹੋਯਾ ਹੈ, ਪੜ੍ਹਕੇ ਅਭਿਲਾਖਾ ਪੂਰੀ ਕਰੇ.

## ਕਾਵਯਰਚਨਾ*

ਵਯਾਕਰਨ ਅਰੁ ਪਿੰਗਲ ਸ਼ਾਸਤ੍ਰ ਦੇ ਨਿਯਮਾਨੁਸਾਰ ਜੋ ਅਲੰਕਾਰ ਸਹਿਤ ਰਸਭਰੀ ਵਰਣਰਚਨਾ ਹੋਵੇ, ਉਸ ਦੀ ਕਾਵਯ ਸੰਗਯਾ ਹੈ। ਜਿਸ ਦੇ ਦੋ ਭੇਦ ਹੈਨ, ਗਦਯ ਅਤੇ ਪਦਯ, ਅਰਥਾਤ ਵਾਰਤਿਕ‡ ਅਤੇ ਛੰਦ( نظم نثر – PROSE=POETRY)§

---

* ਕਵ ( कव् ) ਦਾ ਅਰਥ ਹੈ ਵਰਣਨ ਕਰਣਾ, ਜੋ ਵਰਣਨ ਕਰੇ ਸੋ ਕਵਿ, ਕਵਿ ਦਾ ਕਾਰਯ ( ਰਚਨਾ ) ਕਾਵਯ ਹੈ.

[ ਸਾਹਿਤਯ ਦਰਪਣ ]

† रसात्मकं वाक्यं काव्यम्

ਅਰਥਾਤ—ਰਸਮਯ ਵਾਕਯ ਕਾਵਯ ਹੈ.

‡ ਜੋ ਵਾਰਤਿਕ ਰਚਨਾ ਅਲੰਕਾਰ ਆਦਿਕ ਗੁਣਾਂ ਤੋਂ ਖਾਲੀ ਹੈ, ਉਹ ਕਾਵਯ ਕਹਿਣ ਦੇ ਯੋਗਯ ਨਹੀਂ.

§ ਗਦਯ ਅਰੁ ਪਦਯ ਕਰਕੇ ਮਿਲਵੀਂ ਕਵਿਤਾ ਦਾ ਨਾਮ 'ਚੰਪੂ' ਹੈ.

ਚਾਹੋ ਕਾਵ੍ਯਰਚਨਾ ਦੇ ਨਿਯਮ ਸਾਹਿਤ੍ਯ* ਗ੍ਰੰਥਾਂ ਤੋਂ ਪੂਰੇ ਜਾਣ ਸਕੀਦੇ ਹਨ, ਪਰ ਕਾਵ੍ਯਕਲਾ ਦੀ ਕੁਸ਼ਲਤਾ, ਅਭ੍ਯਾਸ ਅਤੇ ਚਮਤਕਾਰੀ ਬੁੱਧਿ ਦੇ ਅਧੀਨ ਹੈ. ਜੈਸੇ ਕੇਵਲ ਇਹ ਜਾਣ ਲੈਣਾ ਕਿ ਹਿੰਡੋਲ ਰਾਗ ਨੂੰ ਪੰਜ ਸੁਰ (ਸੜਜ, ਗਾਂਧਾਰ, ਮੱਧਮ, ਧੈਵਤ, ਨਿਸ਼ਾਦ) ਲਗਦੇ ਹਨ,ਤਥਾ ਰਿਸ਼ਭ ਅਤੇ ਪੰਚਮ ਵਿਵਰ-ਜਿਤ ਹੈਨ, ਕਿਸੇ ਨੂੰ ਪੂਰਨ ਰਾਗੀ ਨਹੀਂ ਬਣਾ ਸਕਦਾ. ਕਿਯੋਂਕਿ ਸੁਰਾਂ ਦੇ ਅਭ੍ਯਾਸ ਬਿਨਾ ਅਰ ਮੂਰਛਨਾ ਦੇ ਸੂਖਮ ਭੇਦ ਨਾ ਜਾਣਕੇ, ਪੰਜ ਸੁਰਾਂ ਨੂੰ ਵਰਤਕੇ ਭੀ ਬਸੰਤ ਅਤੇ ਸੋਹਣੀ ਨਾਲ ਹਿੰਡੋਲ ਦੀ ਖਿਚੜੀ ਬਣ ਜਾਂਦੀ ਹੈ,ਅਰੁ ਰਾਗ ਦਾ ਸ਼ੁੱਧ ਸੁਰੂਪ ਭਾਨ ਨਹੀਂ ਹੁੰਦਾ. ਤੈਸੇ ਹੀ ਛੰਦਾਂ ਦੇ ਅਖ਼ਰ ਮਾਤ੍ਰਾ ਗਣ ਆਦਿਕ ਦਾ ਗ੍ਯਾਨ ਕਾਵ੍ਯਰਚਨਾ ਵਿੱਚ ਬਿਨਾ ਸੰਸੇ ਸਹਾਈ ਹੁੰਦਾ ਹੈ, ਪਰ ਕਿਸੇ ਨੂੰ ਕਵੀ ਨਹੀਂ ਬਣਾ

---

*ਸਾਹਿਤ੍ਯ ਅਰ ਕਾਵ੍ਯ ਦਾ ਭਾਵ ਇੱਕੋ ਹੈ, ਪਰ ਅੱਖਰੀਂ ਅਰਥ ਹੈ ਸ਼ੰਮੇਲਨ, ਅਰਥਾਤ ਕਵਿਤਾ ਦੇ ਜੋ ਅੰਗ (ਛੰਦ, ਨਾਯਿਕਾਭੇਦ, ਰਸ, ਭਾਵ, ਅਨੁਭਾਵ, ਅਤੇ ਅਲੰਕਾਰ ਆਦਿਕ ) ਹੈਨ, ਉਨ੍ਹਾ ਨੂੰ ਇਕੱਠੇ ਕਰਣਾ "ਸਾਹਿਤ੍ਯ" ਹੈ.

ਸਕਦਾ, ਇਹ ਬਾਤ ਅਭ੍ਯਾਸ ਅਰੁ ਪ੍ਰਤਿਭਾ* ਦੇ ਅਧੀਨ ਹੈ.

ਛੰਦ ਦੀ ਸਮਤਾ ਅਰ ਉਸ ਦੀ ਚਾਲ ਸਮਝਣ ਲਈਂ ਗੀਤ ਦੀ ਲਯ ਅਰੁ ਤਾਲ ਦਾ ਦ੍ਰਿਸ਼੍ਟਾਂਤ ਸਦਾ ਧ੍ਯਾਨ ਵਿਖੇ ਰੱਖਣਾ ਚਾਹੀਯੇ, ਕੇਵਲ ਮਾਤ੍ਰਾ ਆਦਿਕ ਦਾ ਹਿਸਾਬ ਹੀ ਨਹੀਂ.

ਛੰਦਵੇੱਤਾ ਜਾਣਦੇ ਹਨ ਕਿ ਦੋਹਰੇ ਦਾ ਪਹਿਲਾ ਵਿਸ਼੍ਰਾਮ ੧੩, ਅਤੇ ਦੂਜਾ ੧੧ ਮਾਤ੍ਰਾ ਪਰ ਹੁੰਦਾ ਹੈ, ਪਰ ਇਹ ਹਿਸਾਬ ਰੱਖਕੇ ਭੀ ਦੋਹੇ ਦੀ ਚਾਲ ਸਹੀ ਨਹੀਂ ਰਹਿੰਦੀ, ਜੈਸੇ—

ਦ੍ਵਾਰ ਕੋ ਸਗਲ ਛਾਡਕੈ, ਤਿਹਾਰੋ ਗਹਯੋ ਦ੍ਵਾਰ.

ਅਰੁ—

ਹਾਰੇ ਦੇਵਤਾ ਸੋਧ ਦਾਨੋ ਬਡੇ ਬਿਰੋਧ ਹਾਰੇ,
ਬੋਧਕ ਹਾਰੇ ਬੋਧ ਹਾਰੇ ਪ੍ਰਬੋਧ ਜਾਪਸੀ.

ਇਸ ਪਾਠ ਨੂੰ ਸੁਣਕੇ ਕਿਸ ਕਵਿ ਦੇ ਕੰਨ ਮੰਨ ਸਕਦੇ ਹਨ, ਕਿ ਇਹ ਕਬਿੱਤ ਹੈ, ਭਾਂਵੇ ਇਸ ਤੁਕ ਦੇ ਵਿਸ਼੍ਰਾਮ ਸੋਲਾਂ ਅਰੁ ਪੰਦ੍ਰਾਂ ਅਖਰਾਂ ਪਰ

---

* प्रज्ञा नव नवो न्मेषशालिनी प्रतिभा.

ਜਿਸ ਸ਼ਕ੍ਤਿ ਕਰਕੇ ਆਦਮੀ ਨੂੰ ਨਵੇਂ ਨਵੇਂ ਵਿਚਾਰ ਸੁਝਦੇ ਹਨ, ਉਸ ਦਾ ਨਾਂਉ ਪ੍ਰਤਿਭਾ ਹੈ.

ਹੈਨ. ਐਸੇ ਹੀ ਹੋਰ ਛੰਦਾਂ ਬਾਬਤ ਸਮਝ ਲੈਣਾ ਚਾਹੀਯੇ. ਸਿੱਧਾਂਤ ਇਹ ਹੈ ਕਿ ਛੰਦਾਂ ਦੀ ਖ਼ਾਸ ਖ਼ਾਸ ਚਾਲ ਅਨੁਸਾਰ ਪਦ ਮਾਤ੍ਰਾ ਗਣ, ਇਸ ਸੁੰਦਰਤਾ ਨਾਲ ਰੱਖਣੇ ਲੋੜੀਏ, ਜੈਸੇ ਚਤੁਰ ਜੜੀਆ, ਸ੍ਵਰਨ ਦੇ ਗਹਿਣੇ ਵਿੱਚ ਰਤਨਾ ਨੂੰ ਯੋਗਯ ਸ੍ਥਾਨ ਜੜਦਾ ਹੈ.

## ਕਾਵ੍ਯਦੋਸ਼

ਕਵੀਆਂ ਨੂੰ ਸਾਹਿਤ੍ਯ ਵਿਖੇ ਦੱਸੇ ਹੋਏ ਦੋਸ਼ਾਂ ਤੋਂ ਭੀ ਸਦਾ ਬਚਣ ਦਾ ਧ੍ਯਾਨ ਰੱਖਣਾ ਚਾਹੀਯੇ, ਜਿਸ ਕਰਕੇ ਕਵਿਤਾ ਦੂਸ਼ਿਤ ਨਾ ਹੋਵੇ. ਚਾਹੋ ਇਹ ਵਿਸ਼ਯ ਇਸ ਗ੍ਰੰਥ ਦਾ ਨਹੀਂ ਹੈ, ਪਰ ਪਾਠਕਾਂ ਦੇ ਲਾਭ ਹਿਤ ਕੁਛ ਦੋਸ਼ ਸੰਖੇਪ ਕਰਕੇ ਲਿਖਦੇ ਹਾਂ—

(੧) ਸ਼ਬਦ ਹੀਨ. ਅਰਥਾਤ ਛੰਦ ਦੀ ਚਾਲ ਸਹੀ ਰੱਖਣ ਵਾਸਤੇ ਪਦ ਦੀ ਅਸਲ ਸ਼ਕਲ ਵਿਗਾੜ ਦੇਣੀ, ਯਥਾ--

ਕਨਕ ਔ ਮਨਕ* ਪੁਨ ਲੋਸਟੰ ਜਾਨੀਯੇ.
ਕਈ ਜੁੱਗ† ਜਾਨੈ ਕਲੱਪੰ‡ ਵਿਤਾਯੋ.

[ਗੁਰ ਵਿਲਾਸ ਪਾ: ੧੦]

---

* ਮਾਣਿਕ. † ਯੁਗ. ‡ ਕਲਪ.

ਸ਼੍ਰੀ ਨਾਨਕ ਅੰਗਦ ਅਮਰ, ਰਾਮਦਾਸ ਅਰਜੰਨ.*
[ਗੁਰੂ ਪ੍ਰਤਾਪ ਸੂਰਯ]

ਸੁਰ ਸੰਤ ਕ੍ਰੁਪੇ† ਨਹਿ ਪੇਸ ਜਏ‡
ਨਖੱਤ ਗੁਰੂ ਰਵਿ ਲੱਖ§ ਲਟੇ.

ਤਾਂ ਮਧ ਏਕ ਸੁਧਾਸਰ ਸੈਹਰ॰॰
ਲੈਹਰਦਾਰ:: ਅਪਾਰ ਹਮੇਸੇ. {ਪੰਥ ਪ੍ਰਕਾਸ਼, ਗਯਾਨੀਗਯਾਨ ਸਿੰਘ}

ਐਸੇ ਹੀ ਅਨੇਕ ਕਵੀਆਂ ਨੇ—ਸੁੰਦਰ, ਨੂੰ ਸੁੰਦ੍ਰ, ਸਰਵ ਨੂੰ ਸ੍ਰਵ, ਤੋਪਖਾਨਾ ਨੂੰ ਤੁਪਖਾਨਾ, ਧੋਬੀ ਨੂੰ ਧੁਬੀ, ਬਬਰ ਨੂੰ ਬੱਬਰ, ਪ੍ਰਤਾਪ ਨੂੰ ਪਰਤਾਪ ਅਤੇ ਨਗਰ ਨੂੰ ਨਗ੍ਰ ਆਦਿਕ ਲਿਖਕੇ ਕਾਵਯਰਚਨਾ ਦੂਸਿਤ ਕਰੀ ਹੈ. ਛੰਦ ਵਿਖੇ ਪਦ ਇਸ ਰੀਤਿ ਨਾਲ ਵਰਤਣੇ ਚਾਹੀਯੇ, ਮਾਨੋਂ ਵਾਰਤਿਕ ਕਵਿਤਾ ਲਿਖੀ ਜਾ ਰਹੀ ਹੈ. ਉੱਤਮ ਕਵੀ ਉਹੀ ਹੈਨ, ਜੋ ਸ਼ਬਦਾਂ ਦੀ ਦੁਰਗਤਿ ਕਰੇ ਬਿਨਾ ਛੰਦਗਤਿ ਠੀਕ ਰਖਦੇ ਹਨ.

(੨) ਕਰਨਕਟੁ. ਅਰਥਾਤ ਐਸੇ ਅਕਰ ਅਰੁ ਪਦ ਵਰਤਣੇ, ਜੋਕਿ ਨਾ ਨੂੰ ਕੌੜੇ ਲੱਗਣ,੧ ਯਥਾ—

---

*ਗੁਰੂ ਅਰਜਨ. †ਕ੍ਰੋਪੇ. ‡ਜਾਏ. ਪੇਸ਼ ਨਹੀਂ ਜਾਂਦੀ.
§ਲਖ. ਦੇਖਕੇ. ॰॰ਸ਼ਹਿਰ. :: ਲਹਿਰਦਾਰ.
੧ਸ਼ਿੰਗਾਰ ਰਸ ਦੀ ਕਵਿਤਾ ਵਿੱਚ ਟ ਠ ਡ ਢ ਅਤੇ ਦੁੱਤ ਅੱਖਰ ਵਰਤਣੇ ਭੀ ਕਰਨਕਟੁ ਦੋਸ ਹੈ.

ਭਰਕੈ ਵਿੱਡ ਡਕਾਰਨ ਲੇਹੀ.

(੩) ਅਸਮਰਥ. ਅਰਥਾਤ ਉਹ ਪਦ ਵਰਤਣਾ ਜੋ ਮੰਦ ਅਰਥ ਦੇ ਸਕੇ, ਯਥਾ—

ਰਾਸ ਮੱਧ ਮੋਹਨ ਜੂ ਤੀਅਨ ਸੋ ਖੇਲਹੀਂ.

ਇਸ ਦਾ ਪਾਠ ਇਹ ਭੀ ਹੋ ਸਕਦਾ ਹੈ:—

ਰਾਸ ਮੱਧ ਮੋਹਨ ਜੂਤੀਅਨ ਸੋ ਖੇਲਹੀਂ.

(੪) ਨਿਰਰਥਕ. ਅਰਥਾਤ ਅਰਥ ਰਹਿਤ ਪਦ ਕੇਵਲ ਛੰਦਪੂਰਤੀ ਲਈਂ ਵਰਤਣੇ, ਯਥਾ—

ਪੂਰੀ ਊਰੀ ਰਸਭਰੀ ਕੜੀ ਕਚੌਰੀ ਸੰਗ.

(੫) ਅਸ਼ਲੀਲ ( ਅਸ਼੍ਲੀਲ ) ਅਰਥਾਤ ਘ੍ਰਿਣਾ ਅਰੁ ਲੱਜਾ ਦੇਣ ਵਾਲਾ ਪਦ, ਯਥਾ—

ਆਪ ਸੋਂ ਮਿਲਾਪ ਕਹੋ ਕੈਸੇ ਹੋਯ ਮਹਾਰਾਜ,
ਚੋਬਦਾਰ ਚੂਤੀਆ ਨ ਜਾਨ ਦੇਤ ਭੀਤਰੈਂ.

[ਭਗਵੰਤ ਕਵਿ]

(੬) ਕਲਿਸ਼੍ਟ. ਅਰਥਾਤ ਅਜੇਹੇ ਔਖੇ ਪਦ, ਬੁਝਾਰਤ ਵਾਂਙ ਲਿਖਣੇ ਜਿਨ੍ਹਾਂ ਦਾ ਅਰਥ ਸਮਝਣ ਲਈਂ ਔਖ ਹੋਵੇ, ਯਥਾ—

ਨਿਸਅਰਿ ਨਿਰਖ ਘਨਜਸੁਤ ਹਰਖਜੋ.*

---

*ਸੂਰਯ ਨੂੰ ਦੇਖਕੇ ਕਮਲ ਪ੍ਰਸੰਨ ਹੋਯਾ.

(੭) ਪੰਗੁ ਅਥਵਾ ਯਤਿਭੰਗ.* ਅਰਥਾਤ ਜਿਤਨੇ ਅਕਰ ਅਰੁ ਮਾਤ੍ਰਾ ਪਰ ਛੰਦ ਦਾ ਵਿਸ਼੍ਰਾਮ ਹੋਣਾ ਚਾਹੀਯੇ, ਉਸ ਤੋਂ ਵੱਧ ਘੱਟ ਪਰ ਹੋਣਾ, ਜਾਂ ਵਰਜਿਤ ਗਣ ਰੱਖਕੇ ਚਾਲ ਵਿਗਾੜ ਦੇਣੀ, ਜੈਸੇ

ਜਗਣਾਤਮਕ ਪਦ ਦੋਹੇ ਦੇ ਆਦਿ.

(੮) ਪੁਨਰੁਕ੍ਤਿ. ਅਰਥਾਤ ਇੱਕ ਪਦ ਨੂੰ ਉਸੇ ਅਰਥ ਵਿੱਚ ਫੇਰ ਵਰਤਣਾ,† ਯਥਾ—

ਜਾਂ ਨਰ ਕੋ ਨਹਿ ਗਜਾਨ ਹੈ, ਸੋ ਨਰ ਪਸ਼ੂ ਸਮਾਨ.

(੯) ਅੰਧ. ਅਰਥਾਤ ਨਿਯਮ ਅਰ ਰੀਤਿ ਵਿਰੁੱਧ ਪਦ ਵਰਤਣੇ, ਯਥਾ—

ਨਾਸਿਕਾ ਕਮਲ ਜੈਸੀ ਨੈਨ ਹੈਂ ਨਗਾਰੇ ਸੇ.

---

* ਕਨਕ ਤੁਲਾ ਜਯੋਂ ਸਹਿਤ ਨਹਿ ਤੋਲਤ ਅਧ ਤਿਲ ਅੰਗ,
ਸ਼੍ਰਵਣ ਤੁਲਾ ਤੇ ਜਾਨੀਯੇ ਕੇਸ਼ਵ ਛੰਦੋ ਭੰਗ.

† ਜੋ ਪਦ ਅਰਥ ਦੀ ਪੁਸ਼੍ਟੀ ਲਈਂ ਬਾਰ ਬਾਰ ਵਰਤੀਦੇ ਹਨ ਅਥਵਾ ਪ੍ਰੇਮ, ਕ੍ਰੋਧ ਸ਼ੋਕਾਦਿਕ ਦੇ ਅਸਰ ਕਰਕੇ ਚਿੱਤ ਦੀ ਪ੍ਰਬਲ ਇੱਛਾ ਜਿਨ੍ਹਾਂ ਦ੍ਵਾਰਾ ਪ੍ਰਗਟ ਕਰੀਦੀ ਹੈ, ਉਹ ਪੁਨਰੁਕ੍ਤਿ ਦੋਸ ਵਿੱਚ ਨਹੀਂ ਆਉਂਦੇ, ਯਥਾ—

ਪੜਿ ਪੜਿ ਗਡੀ ਲਦੀਐ ਪੜਿ ਪੜਿ ਭਰੀਐ ਖਾਤ (ਵਾਰ ਆਸਾ)

ਅਰੁ

ਹਉ ਹਰਿ ਜਪ ਭਈ ਨਿਹਾਲ ਨਿਹਾਲ ਨਿਹਾਲ. [ਕਾਨੜਾ ਮਃ ੪]

ਤਥਾ

ਫੱਟ ਫੱਟ ਰਿਪੁ ਸੈਨ ਕੋ ਕੱਟ ਕੱਟ ਕਰ ਸੀਸ.

ਐਸੀ ਪਦਰਚਨਾ ਦਾ ਨਾਮ "ਵੀਪਸਾ" ਹੈ.

(੧੦) ਬਧਿਰ. ਅਰਥਾਤ ਵਿਰੁੱਧ ਅਰਥ ਦੇਣ ਵਾਲੇ ਪਦਾਂ ਦਾ ਜੋੜਨਾ, ਯਥਾ—

ਜਾਯਾ ਸੋਂ ਮਿਲ ਤਾਤ ਬਖਾਨੀ*

(੧੧) ਮ੍ਰਿਤਕ. ਅਰਥਾਤ ਐਸੇ ਪਦ ਵਰਤਣੇ ਜਿਨ੍ਹਾਂ ਤੋਂ ਸਿਵਾਯ ਅਨੁਪ੍ਰਾਸ ਅਤੇ ਤੁਕਬੰਦੀ ਦੇ ਹੋਰ ਕੁਛ ਅਰਥ ਨਾ ਨਿਕਲੇ, ਯਥਾ:—

ਆਨਨ ਮਾਨਨ ਸੋਹਤੋ ਤਾਨਨ ਭਾਨਨ ਜਾਨ.

(੧੨) ਅਪਾਰਥ. ਅਰਥਾਤ ਐਸੀ ਰਚਨਾ ਕਰਣੀ, ਜਿਸ ਤੋਂ ਕੋਈ ਚਮਤਕਾਰੀ ਅਰਥ ਨਾ ਨਿਕਲੇ, ਯਥਾ—

ਜਲ ਬਰਸੈ ਘਨ ਗਗਨ ਤੇ ਸੂਰ ਹਰੈ ਅੰਧਾਰ.

ਅਰ—

ਨੇਤ੍ਰਨ ਸੇ ਜਨ ਪੇਖਤੇ ਸੁਨਤ ਕਾਨ ਸੇ ਬਾਤ.

(੧੩) ਨਗਨ. ਅਰਥਾਤ ਅਲੰਕਾਰ ਰਹਿਤ ਕਵਿਤਾ.

(੧੪) ਰਸਵਿਰੁੱਧ. ਵਿਰੋਧੀ ਰਸਾਂ ਨੂੰ ਮਿਲਾਕੇ ਲਿਖਣਾ, ਅਰਥਾਤ ਸ਼੍ਰਿੰਗਾਰ ਅਤੇ ਵੀਰ, ਅਥਵਾ ਹਾਸ੍ਯ ਨਾਲ ਭਯਾਨਕ ਰਸ ਨੂੰ ਮਿਲਾਉਣਾ.

---

*ਜਾਯਾ ਦਾ ਅਰਥ ਮਾਤਾ ਅਤੇ ਭਾਰਯਾ (ਜੋਰੂ) ਹੈ, ਅਰ ਤਾਤ ਦਾ ਅਰਥ ਪਿਤਾ ਅਤੇ ਪੁਤ੍ਰ ਹੈ.

(੧੫) ਦੇਸ਼ਵਿਰੁੱਧ. ਅਰਥਾਤ ਜੋ ਵਸਤੂ ਜਿਸ ਦੇਸ਼ ਦੀ ਹੈ ਉਸ ਤੋਂ ਵਿਰੁੱਧ ਵਰਣਨ, ਯਥਾ—

ਗਿਰਿਸ਼੍ਰਿੰਗਨ ਪਰ ਕਮਲਨ ਸ਼ੋਭਾ,
ਮਰੁਥਲ ਰਾਜਹੰਸ ਮਨ ਲੋਭਾ.

(੧੬) ਕਾਲ ਵਿਰੁੱਧ. ਅਰਥਾਤ ਸਮਯ ਦੇ ਉਲਟ ਰਚਨਾ, ਯਥਾ—

ਹਿਮ ਰਿਤੁ ਮੇ ਫੂਲੇ ਕਮਲ ਕੋਕਿਲ ਧੁਨਿ ਚਹੁੰ ਓਰ.

ਭਾਈ ਸੰਤੋਖ ਸਿੰਘ ਜੀ ਨੇ ਆਪਣੀ ਨੰਮ੍ਰਤਾ ਪ੍ਰਗਟ ਕਰਦੇ ਹੋਏ ਨਾਨਕ ਪ੍ਰਕਾਸ਼ ਦੇ ਤੀਜੇ ਅਧ੍ਯਾਯ ਵਿੱਚ ਕਾਵ੍ਯਦੋਸ਼ਾਂ ਦਾ ਇਸ ਪ੍ਰਕਾਰ ਜ਼ਿਕਰ ਕੀਤਾ ਹੈ—

ਅੰਧ ਜੁ ਬਧਿਰ ਪੰਗੁ ਨਗਨ ਮ੍ਰਿਤਕ, ਪੁਨਰੁਕ੍ਤਿ
ਅਪਾਰਥ ਕੀ ਸਮਝ ਨ ਆਵਈ,
ਵੈਰ ਦੇਸ਼* ਕਾਲ† ਗਨ ਅਗਨ‡ ਨਵੋ ਹੀ ਰਸ§
ਵਿਵਿਧਾਲੰਕਾਰ:: ਹੂ ਕੋ ਭੇਦ ਨਹਿ ਪਾਵਈ,

---

* ਦੇਸ਼ਵਿਰੁੱਧ.

† ਕਾਲਵਿਰੁੱਧ.

‡ ਸ਼ੁਭ ਅਤੇ ਅਸ਼ੁਭ ਗਣ. ਇਸ ਦਾ ਨਿਰਣਯ "ਗਣ" ਸਿਰਲੇਖ ਹੇਠ ਦੇਖੋ.

§ ਪ੍ਰਥਮ ਸ਼੍ਰਿੰਗਾਰ ਸੁ ਹਾਸ੍ਯ ਰਸ ਕਰੁਣਾ ਰੌਦ੍ਰ ਸੁ ਵੀਰ,
ਭਯ ਬੀਭਤ੍ਸ ਬਖਾਨਿਯੇ ਅਦਭੁਤ ਸ਼ਾਂਤ ਸੁ ਧੀਰ. [ਰਸਿਕ ਪ੍ਰਿਯਾ]

:: ਅਲੰਕਾਰਾਂ ਵਿਸ਼ਯ ਦੇਖੋ ਮੇਰਾ ਰਚਿਆ "ਗੁਰੁਸ਼ਬਦਾਲੰਕਾਰ"

ਕੋਊ ਗੁਨ ਹੈ ਨ ਮੋ ਭਨਤ ਮੱਧ ਜਾਨੋ ਮਨ,
ਗੁਨੀਅਨ ਹਾਸ ਯੋਗ ਅਟਪਟੀ ਜਾਵਈ,
ਏਕ ਗੁਨ ਯਾਮੇ ਸੋ ਵਿਦਿਤ ਸ਼੍ਰੁਤ ਸੰਤ ਸੁਨੋ,
ਸਤਿਗੁਰੁ ਕੀਰਤਿ ਸੁ ਨਿਰੋਮਲ ਭਾਵਈ.

ਇਤਯਾਦਿਕ ਅਨੰਤ ਕਾਵਯਦੂਸ਼ਣ ਹੈਨ ਜਿਨ੍ਹਾਂ ਦਾ ਨਿਰਣਯ ਵਿਸ੍ਤਾਰ ਭਯ ਕਰਕੇ ਇਸ ਥਾਂ ਪੂਰਾ ਨਹੀਂ ਕੀਤਾ, ਪਰੰਤੂ, ਇਸ ਉੱਪਰਲੇ ਲੇਖ ਦਾ ਭਾਵ ਇਹ ਹੈ ਕਿ ਕਵੀਆਂ ਨੂੰ ਬੜੀ ਸਾਵਧਾਨੀ ਨਾਲ ਕਵਿਤਾ ਰਚਣੀ ਚਾਹੀਯੇ, ਕਯੋਂਕਿ ਦੂਸ਼ਿਤ ਕਵਿਤਾ ਨਾਲੋਂ ਕਾਵਯਰਚਨਾ ਦਾ ਨਾ ਕਰਣਾ ਉੱਤਮ ਹੈ.

ਇਸ ਵਿਸ਼ਯ ਸੁੰਦਰ ਦਾਸ ਜੀ ਲਿਖਦੇ ਹਨ—

ਬੋਲਿਯੇ ਤੋ ਤਬ ਜਬ ਬੋਲਬੇ ਕੀ ਸੁਧ ਹੋਯ,
ਨਾਂ ਤੋ ਮੁਖ ਮੌਨ ਗਹਿ ਚੁਪ ਹੋਯ ਰਹਿਯੇ,
ਜੋਰਿਯੇ ਤੋ ਤਬ ਜਬ ਜੋਰਬੇ ਕੀ ਜਾਨ ਪਰੈ,
ਤੁਕ ਛੰਦ ਅਰਥ ਅਨੂਪ ਜਾਂਮੇ ਲਹਿਯੇ,
ਗਾਇਯੇ ਤੋ ਤਬ ਜਬ ਗਾਇਬੇ ਕੋ ਕੰਠ ਹੋਇ,
ਸ੍ਰਵਣ ਕੇ ਸੁਨਤ ਹੀ ਮਨ ਜਾਇ ਗਹਿਯੇ,
ਤੁਕਭੰਗ ਛੰਦਭੰਗ ਅਰਥ ਮਿਲੈ ਨ ਕਛੁ,
ਸੁੰਦਰ ਕਹਿਤ ਏਸੀ ਬਾਨੀ ਨਹਿ ਕਹਿਯੇ.

ਕਵੀਆਂ ਨੂੰ ਇਸ ਗੱਲ ਦਾ ਭੀ ਧਯਾਨ ਰੱਖਣਾ ਚਾਹੀਯੇ ਕਿ ਕਵਿਤਾ ਐਸੀ ਹੋਵੇ ਜਿਸ

ਤੋਂ ਦੇਸ਼ ਅਤੇ ਕੌਮ ਨੂੰ ਲਾਭ ਪਹੁਚੇ, ਅਰੁ ਪ੍ਰਕ੍ਰਿਤਿ ਦੇ ਨਿਯਮਾਂ ਤੋਂ ਵਿਰੁੱਧ ਨਾਂ ਹੋਵੇ, ਤਥਾ ਸਤਜ ਪੂਰਿਤ ਅਰੁ ਨਿਰਭਯਤਾ ਸਹਿਤ ਹੋਵੇ. ਜੋ ਕਵੀ ਇਨ੍ਹਾਂ ਨਿਯਮਾਂ ਤੋਂ ਵਿਰੁੱਧ ਯਤਨ ਕਰਦੇ ਹਨ, ਉਹ ਧੁਰੰਧਰ ਕਵੀ ਹੋਣ ਪਰ ਭੀ ਸਰਵਪ੍ਰਿਯ ਨਹੀਂ ਹੁੰਦੇ ਅਰੁ ਉਨ੍ਹਾਂ ਦੇ ਕਾਵ੍ਯ ਤੋਂ ਸੰਸਾਰ ਨੂੰ ਕੁਛ ਲਾਭ ਨਹੀਂ ਪਹੁੰਚਦਾ.

ਉੱਪਰ ਦੱਸੇ ਸਭ ਨਿਯਮਾਂ ਤੋਂ ਵਿਸ਼ੇਸ ਕਾਵ੍ਯ ਦਾ ਪ੍ਰਾਨ ਰੂਪ ਨਿਯਮ ਇਹ ਹੈ ਕਿ ਕਵਿਤਾ ਵਿਖੇ ਯੁਕਤਿ ਚਮਤਕਾਰੀ ਅਰੁ ਨਵੀਨ ਹੋਵੇ* ਇਸ ਵਿਸ਼ਯ ਪਰ ਤੋਸਕਵਿ ਦਾ ਲੇਖ ਹੈ—

ਭੂਸਣ ਭੂਸਿਤ ਦੂਸਣ ਹੀਨ ਪ੍ਰਬੀਨ ਮਹਾਰਸ ਮੇ ਛਬਿ ਛਾਈ,<br>
ਪੂਰਣ ਕਾਵ੍ਯ ਪਦਾਰਥ ਤੇ ਜਿਹ ਮੇ ਪਰਮਾਰਥ ਸ੍ਵਾਰਥ ਪਾਈ,<br>
ਔ ਉਕਤੀ ਯੁਕਤੀ ਉਲਹੀ ਕਵਿ ਤੋਸ ਅਨੋਖਿ ਭਰੀ ਚਤੁਰਾਈ,<br>
ਹੋਤ ਸਬੈ ਸੁਖਕੀ ਜਨਿਤਾ ਬਨ ਆਵਤ ਜੌ ਬਨਿਤਾ ਕਵਿਤਾਈ.

---

* ਕਈ ਨਿੰਦਿਤ ਕਵੀ, ਪ੍ਰਾਚੀਨ ਕਵੀਆਂ ਦੇ ਛੰਦ ਤੋੜ ਭੰਨਕੇ ਆਪਣੀ ਰਚਨਾ ਪ੍ਰਗਟ ਕਰਦੇ ਹਨ, ਅਰ ਵਿਦ੍ਵਾਨਾ ਦੀਆਂ ਯੁਕਤੀਆਂ ਨੂੰ ਆਪਣੀ ਕਵਿਤਾ ਦਾ ਭੱਦਾ ਲਿਬਾਸ ਪਹਿਨਾ ਕੇ ਲੋਕਾਂ ਦੇ ਪੇਸ਼ ਕਰਦੇ ਹਨ, ਐਸੇ ਕਵੀ ਮੂਰਖਮੰਡਲੀ ਵਿੱਚ ਭਾਵੇਂ ਮਾਨ ਪਾਉਣ, ਪਰ ਕਵਿਸਮਾਜ ਵਿਖੇ ਕਦੇ ਆਦਰ ਨਹੀਂ ਪਾ ਸਕਦੇ.

# ਛੰਦ ਦਾ ਪਾਠ

ਛੰਦਾਂ ਦੇ ਪੜ੍ਹਨ ਸਮੇ ਕਵਿ, ਅਥਵਾ ਕਵਿਤਾ ਪ੍ਰੇਮੀ ਪਾਠਕ ਨੂੰ, ਹੇਠ ਲਿਖੇ ਨਿਯਮਾਂ ਦਾ ਧ੍ਯਾਨ, ਸਦਾ ਮਨ ਵਿਖੇ ਰੱਖਣਾ ਚਾਹੀਏ—

(੧) ਉੱਚਾਰਣ ਸਪਸ਼੍ਟ ਹੋਵੇ.

(੨) ਪਦਛੇਦ ਕਰਕੇ ਪੜ੍ਹੇ.

(੩) ਛੰਦ ਦੀ ਯਤਿ (ਵਿਸ਼੍ਰਾਮ) ਦਾ ਪੂਰਾ ਧ੍ਯਾਨ ਰੱਖੇ.

(੪) ਜਿਸ ਰਸ ਦਾ ਛੰਦ ਪੜ੍ਹੇ, ਉਸੇ ਅਨੁਸਾਰ ਸ੍ਵਰ ਅਰੁ ਚੇਸ਼੍ਟਾ ਹੋਵੇ, ਕ੍ਯੋਂਕਿ ਸ਼੍ਰਿੰਗਾਰ ਰਸ ਨੂੰ ਕੋਮਲ ਸ੍ਵਰ ਬਿਨਾ ਅਰੁ ਵੀਰ ਰਸ ਨੂੰ ਓਜ ਅਤੇ ਉਮੰਗ ਭਰੇ ਸ੍ਵਰ ਬਿਨਾ ਪੜ੍ਹਨ ਤੋਂ ਰਸ ਦਾ ਅਸਰ ਨਹੀਂ ਹੁੰਦਾ.

(੫) ਹਰੇਕ ਛੰਦ ਨੂੰ ਦੋਵਾਰ ਪੜ੍ਹੇ, ਤਾਕਿ ਸ਼੍ਰੋਤਾ ਨੂੰ ਛੰਦ ਦਾ ਅਰਥ ਅਰੁ ਭਾਵ ਚੰਗੀ ਤਰਾਂ ਭਾਨ ਹੋ ਜਾਵੇ.



# ਅਖਰਕ੍ਰਮ ਅਨੁਸਾਰ ਛੰਦਾਂ ਦੇ ਨਾਮ

## ਲਛਣ ਅਤੇ ਉਦਾਹਰਣ

## ਉਗਾਹਾ

ਲਛਣ—ਦੋ ਚਰਣ, ਪ੍ਰਤਿ ਚਰਣ ਛੱਬੀਹ ਮਾਤ੍ਰਾ, ਪਹਿਲਾ ਵਿਸ਼੍ਰਾਮ ੧੫ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ. ਉਦਾਹਰਣ—

ਮੈਂ ਮਨਿ ਤਨਿ ਪ੍ਰੇਮ ਪਿਰੰਮ ਕਾ, ਅੱਠੇ ਪਹਿਰ ਲਗੰਨਿ.
ਜਨ ਨਾਨਕ ਕਿਰਪਾ ਧਾਰਿ ਪ੍ਰਭੁ, ਸਤਿਗੁਰੁ ਸੁੱਖਿ ਵਸੰਨਿ,
[ਸਲੋਕ ਮਹਲਾ ੪, ਵਾਰ ਗਉੜੀ ੧]

## ਉਗਾਥਾ

ਲਛਣ—ਚਾਰ ਚਰਣ, ਪ੍ਰਤਿ ਚਰਣ ਜ, ਤ, ਰ, ਗ. ।ऽ।, ऽऽ।, ऽ।ऽ, ऽ. ਪੰਜ ਪੰਜ ਅਖਰਾਂ ਪਰ ਵਿਸ਼੍ਰਾਮ. ਉਦਾਹਰਣ—

ਅਜਿੱਤ ਜਿੱਤੇ, ਅਬਾਹ* ਬਾਹੇ,
ਅਖੰਡ ਖੰਡੇ, ਅਦਾਹ ਦਾਹੇ,
ਅਭੰਡ† ਭੰਡੇ, ਅਡੰਗ‡ ਡੰਗੇ,
ਅਮੁੰਨ ਮੁੰਨੇ, ਅਭੰਗ ਭੰਗੇ§. [ਦਸਮਗ੍ਰੰਥ, ਰਾਮਾਵਤਾਰ]

---

*ਜੋ ਕਿਸੇ ਤੋਂ ਚਲਾਇਆ ਨਾ ਜਾ ਸਕੇ. †ਅਨਿੰਦਿਤ.

‡ਜੋ ਡਸੇ ਨਹੀਂ ਗਏ. §ਇਸ ਛੰਦ ਵਿੱਚ ਭਰਤ ਦੀ ਮਾਤਾ ਕੇਕਈ ਦੇ ਪ੍ਰਸੰਗ ਵਿਖੇ ਇਸਤ੍ਰੀਆਂ ਦੀ ਪ੍ਰਬਲਤਾ ਦੱਸੀ ਹੈ.

# ਉਗਾਧ

ਇਸ ਦਾ ਨਾਮ "ਤਿਲਕੜੀਆ" ਅਤੇ "ਯਸ਼ੋਦਾ" ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਜ, ਗ, ਗ. ।S।, S, S. ਉਦਾਹਰਣ—

ਸਬਾਰਿ ਨੈਣੰ । ਉਦਾਸ ਬੈਣੰ ।
ਕਹ੍ਯੋ ਕੁਨਾਰੀ । ਕੁਵ੍ਰਿੱਤਿ ਕਾਰੀ*॥[ਦਸਮ ਗ੍ਰੰਥ, ਰਾਮਾਵਤਾਰ]

# ਉਛਲਾ – ਉਛਾਲ

ਇਸ ਦਾ ਨਾਮ "ਹੰਸਕ" ਅਤੇ "ਪੰਕਤਿ"ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਭ, ਗ, ਗ. S।।, S, S. ਉਦਾਹਰਣ—

ਗਾਵਤ ਨਾਰੀ । ਬਾਜਤ ਤਾਰੀ ।
ਦੇਖਤ ਰਾਜਾ । ਦੇਵਤ ਸਾਜਾ ॥ [ਦਸਮਗ੍ਰੰਥ, ਅਜਰਾਜ]

੨. ਦੇਖੋ, ਚਰਪਟ ਦਾ ਰੂਪ ੧.

# ਉਟੰਕਣ

ਲਛਣ—ਚਾਰ ਚਰਣ, ਪ੍ਰਤਿ ਚਰਣ ਸੱਤ ਰਗਣ, ਇੱਕ ਗੁਰੁ. S।S, S।S, S।S, S।S, S।S,

---

*ਰਾਜਾ ਦਸ਼ਰਥ ਨੇ ਅੰਝੂ ਭਰੀ ਅੱਖਾਂ ਨਾਲ ਕੇਕਈ ਨੂੰ ਆਖਿਆ ਕਿ ਹੇ ਖੋਟੀ ਇਸਤ੍ਰੀ ! ਤੂੰ ਬੁਰਾ ਕੰਮ ਕਰਣ ਵਾਲੀ ਹੈਂ.

SIS, SIS, S. ਹਰੇਕ ਚਰਣ ਵਿੱਚ ਪਹਿਲਾ ਵਿਸ਼੍ਰਾਮ ੧੨ ਪਰ, ਅਰ ਦੂਜਾ ੧੦ ਅਛਰਾਂ ਪਰ.* ਉਦਾਹਰਣ—

ਸੂਰ ਬੀਰਾ ਸਜੇ ਘੋਰ ਬਾਜੇ ਬਜੇ,
ਭਾਜ ਕੰਤਾ! ਸੁਣੇ ਰਾਮ ਆਏ,
ਬਾਲਿ ਮਾਰਯੋ ਬਲੀ ਸਿੰਧੁ ਪਾਟਯੋ ਜਿਨੈ,
ਤਾਹਿੰ ਸੋ ਬੈਰ ਕੈਸੇ ਰਚਾਏ?
ਬਯਾਧ ਜੀਤਯੋ ਜਿਨੈ ਜੰਭ ਮਾਰਯੋ ਉਨੈ,
ਰਾਮ ਔਤਾਰ ਸੋਈ ਸੁਹਾਏ,
ਦੇ ਮਿਲੋ ਜਾਨਕੀ ਬਾਤ ਹੈ ਸਯਾਨ ਕੀ,
ਚਾਮ ਕੇ ਦਾਮ ਕਾਹੇ ਚਲਾਏ?†

[ਦਸਮ ਗ੍ਰੰਥ, ਰਾਮਾਵਤਾਰ]

## ਉਤਭੁਜ

ਇਸ ਨੂੰ "ਅਰਧਭੁਜੰਗ"—"ਸੋਮਰਾਜੀ" ਅਤੇ "ਸ਼ੰਖਨਾਰੀ" ਭੀ ਆਖਦੇ ਹਨ.

ਲਛਣ—ਚਾਰ ਚਰਣ, ਪ੍ਰਤਿ ਚਰਣ ਦੋ ਯਗਣ. ISS, ISS. ਉਦਾਹਰਣ—

ਹਹਾਸੰ ਕਪਾਲੰ‡। ਸੁਭਾਸੰ ਛਿਤਾਲੰ§।
ਪ੍ਰਭਾਸੰ ਜੁਆਲੰ। ਅਨਾਸੰ ਕਰਾਲੰ॥ [ਦਸਮਗ੍ਰੰਥ, ਕਲਕੀ]

---

* ਦੇਖੋ, ਸਵੈਯਾ ਦਾ ਰੂਪ ੨੩.

† ਇਸ ਛੰਦ ਵਿੱਚ ਮੰਦੋਦਰੀ ਨੇ ਆਪਣੇ ਪਤਿ ਰਾਵਣ ਨੂੰ ਨੇਕ ਸਲਾਹ ਦਿੱਤੀ ਹੈ.

‡ ਕਪਾਲਧਾਰੀ ਸ਼ਿਵ. § ਖੇਤ੍ਰਪਾਲ.

## ਉਪਚਿਤ੍ਰਾ — ਦੇਖੋ, ਤਿਲੋਕੀ.

## ਉਪਮਾਨ

੧. ਦੇਖੋ, ਨਿਸ਼ਾਨੀ.

੨. ਉਪਮਾਨ ਦਾ ਦੂਜਾ ਰੂਪ—ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੦ ਪਰ. ਹਰੇਕ ਚਰਣ ਦੇ ਆਦਿ ਗੁਰੁ, ਅੰਤ ਸਗਣ ।।ऽ. ਉਦਾਹਰਣ—

ਅੱਖੀ ਬਾਝਹੁ ਵੇਖਣਾ, ਵਿਣ ਕੰਨਾ ਸੁਨਣਾ,
ਪੈਰਾ ਬਾਝਹੁ ਚੱਲਣਾ, ਵਿਣ ਹੱਥਾਂ ਕਰਣਾ,
ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ,
ਨਾਨਕ ਹੁਕਮ ਪਛਾਣ ਕੈ, ਤਉ ਖਸਮੈ ਮਿਲਣਾ.

[ਮਹਲਾ ੨ ਵਾਰ ਮਾਝ]

## ਉੱਲਾਸ — ਦੇਖੋ, ਕਲਸ਼.

## ਉੱਲਾਲ

ਲਕ੍ਸ਼ਣ—ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ.* ਪਹਿਲਾ ਵਿਸ਼੍ਰਾਮ ੧੫ ਪਰ, ਦੂਜਾ ੧੩ ਪਰ. ਉਦਾਹਰਣ—

---

* ਕਈ ਕਵੀਆਂ ਨੇ "ਉੱਲਾਲ" ਦੀਆਂ ੨੬ ਮਾਤ੍ਰਾ ਭੀ ਮੰਨੀਆਂ ਹਨ, ਅਰਥਾਤ ਤੇਰਾਂ ਤੇਰਾਂ ਮਾਤ੍ਰਾਂ ਪਰ ਦੋ ਵਿਸ਼੍ਰਾਮ. ਅਥਵਾ ਇਉਂ ਕਹੋ ਕਿ ਦੋਹੇ ਦੇ ਅੰਤ ਦੋ ਲਘੁ ਅਥਵਾ ਇੱਕ ਗੁਰੁ ਵੱਧ ਜੋੜਨ ਤੋਂ ੨੬ ਮਾਤ੍ਰਾ ਦਾ ਉੱਲਾਲ ਬਣ ਜਾਂਦਾ ਹੈ.

ਮਨ ਮੈ ਵਸਾਯਕੈ ਗੁਰੁਗਿਰਾ, ਇਕ ਅਕਾਲ ਕੋ ਨਿਤ ਭਜੋ,
ਛਲ ਵੈਰ ਈਰਖਾ ਕ੍ਰਿਪਣਤਾ, ਮਿਤ੍ਰਘਾਤ ਹੌਮੈ ਤਜੋ.*

## ਉੱਲਾਲਾ

ਇਸ ਦਾ ਨਾਮ "ਚੰਦ੍ਰਮਣਿ" ਭੀ ਹੈ.

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ੧੩ ਮਾਤ੍ਰਾ. ਪਹਿਲਾ ਵਿਸ਼੍ਰਾਮ ਅੱਠ ਪਰ, ਦੂਜਾ ਪੰਜ ਮਾਤ੍ਰਾ ਪਰ. ਕਈ ਕਵੀਆਂ ਨੇ ਭੁਲੇਖਾ ਖਾਕੇ "ਉੱਲਾਲ" ਇਸ ਦਾ ਨਾਮ ਲਿਖ ਦਿੱਤਾ ਹੈ. ਸ਼੍ਰੀ ਗੁਰੁ ਗ੍ਰੰਥ ਸਾਹਿਬ ਵਿੱਚ ਅਨੇਕ ਥਾਂ ਏਹ ਛੰਦ, "ਸਲੋਕ" ਸਿਰਲੇਖ ਹੇਠ ਆਯਾ ਹੈ.

ਉਦਾਹਰਣ—

ਸਿਦਕ ਸਬੂਰੀ, ਸਾਦਕਾ,
ਸਬਰ ਤੋਸਾ ਮਲਾਇਕਾ.
ਦਿਦਾਰ ਪੂਰੇ, ਪਾਇਸਾ,
ਥਾਉ† ਨਾਂਹੀ, ਖਾਇਕਾ. [ਮਹਲਾ ੧, ਵਾਰ ਸ੍ਰੀਰਾਗ]

## ਅਸਟਪਦੀ ਦੇਖੋ, ਅਸ਼੍ਟਪਦੀ

## ਅਸਤਰ

ਇਸ ਦਾ ਨਾਮ "ਭੁਜੰਗਪ੍ਰਯਾਤ" ਭੀ ਹੈ.

---

* ਛੱਪਯ ਛੰਦ ਦੇ ਅੰਤ ਜੋ ਦੋ ਤੁਕਾਂ ਹੁੰਦੀਆਂ ਹਨ, ਉਹ ਉੱਲਾਲ ਦਾ ਸਰੂਪ ਹੈ. ਉੱਲਾਲਾ ਇਸ ਤੋਂ ਭਿੰਨ ਛੰਦ ਹੈ.

† ਥਾਉ ਪਦ ਦਾ ਉੱਚਾਰਣ ਥਾਓ ਤੁਲ੍ਯ ਹੈ.

ਲਛਣ—ਚਾਰ ਚਰਣ, ਪ੍ਰਤਿਚਰਣ ਚਾਰ ਯਗਣ. ISS, ISS, ISS, ISS. ਉਦਾਹਰਣ—

ਮਹਾ ਘੋਰ ਕੈਕੈ ਘਨੰ ਕੀ ਘਟਾ ਜ੍ਯੋਂ,
ਸੁ ਧਾਯਾ ਰਣੰ ਬਿੱਜੁਲੀ ਕੀ ਛਟਾ ਜ੍ਯੋਂ,
ਸੁਨੇ ਸਬੰ ਦਾਨੌ ਸਮੋਹੈਂ ਸਿਧਾਯੇ,
ਮਹਾਂ ਕ੍ਰੋਧ ਕੈਕੈ ਸੁ ਬਾਜੀ ਨਚਾਯੇ. [ਦਸਮਗ੍ਰੰਥ, ਮਾਂਧਾਤਾ]

## ਅਸਤਾ—ਅਸਤ੍ਰਾ

ਇਸ ਦਾ ਨਾਮ "ਕਿਲਕਾ" "ਤਾਰਕ" ਅਤੇ "ਤੋਟਕ" ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ. IIS, IIS, IIS, IIS. ਉਦਾਹਰਣ—

ਅਸਿ ਲੈ ਕਲਕੀ ਕਰ ਕੋਪ ਭਿਰਯੋ,
ਰਣ ਰੰਗ ਸੁਰੰਗ ਬਿਖੈ ਬਿਚਰਯੋ,
ਗਹਿ ਪਾਨਿ ਕ੍ਰਿਪਾਨ ਬਿਖੈ ਨ ਡਰਯੋ,
ਰਿਸ ਸੋਂ ਰਣ ਚਿਤ੍ਰ ਵਿਚਿਤ੍ਰ ਕਰਯੋ. [ਦਸਮਗ੍ਰੰਥ, ਕਲਕੀ]

## ਅਸ਼੍ਟਕ.

ਇਹ ਛੰਦ ਜਾਤਿ ਨਹੀਂ, ਕਿੰਤੁ ਅੱਠ ਛੰਦਾਂ ਦੇ ਸਮੁਦਾਯ ਦੀ ਸੰਗ੍ਯਾ ਹੈ.*

---

* ਇਹ ਅਸ਼੍ਟਕ ਉਚਰਯੋ ਜਬੈ. [ਗੁਰੁਪ੍ਰਤਾਪ ਸੂਰਯ]

# ਅਸ਼੍ਟਪਦੀ

ਇਹ ਛੰਦ ਦੀ ਖ਼ਾਸ ਜਾਤਿ ਨਹੀਂ ਹੈ. ਜਿਸ ਪ੍ਰਬੰਧ ਵਿੱਚ ਅੱਠ ਛੰਦ (ਪਦ) ਇਕੱਠੇ ਹੋਣ, ਉਸ ਦੀ "ਅਸ਼੍ਟਪਦੀ" ਸੰਗ੍ਯਾ ਹੈ. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਸ਼੍ਟਪਦੀਆਂ ਵਿਖੇ ਅਨੇਕ ਜਾਤਿ ਦੇ ਛੰਦ ਲਿਖੇ ਗਏ ਹਨ. ਸਾਰਿਆਂ ਦਾ ਨਿਰਣਯ ਕਰਨ ਤੋਂ ਬਹੁਤ ਵਿਸ੍ਤਾਰ ਹੁੰਦਾ ਹੈ, ਇਸ ਲਈਂ ਨਮੂਨੇ ਮਾਤ੍ਰ ਪਾਠਕਾਂ ਨੂੰ ਕੁਛ ਰੂਪ ਦਿਖਾਉਨੇ ਹਾਂ –

੧. "ਉਪਮਾਨ" ਅਥਵਾ "ਨਿਸ਼ਾਨੀ" ਛੰਦ ਦਾ ਰੂਪ ਮਾਰੂ ਰਾਗ ਵਿੱਚ ਪਹਿਲੇ ਸਤਗੁਰੂ ਜੀ ਦੀ ਅਸ਼੍ਟਪਦੀ ਯਥਾ–

ਹੁਕਮ ਭਯਾ ਰਹਿਣਾ ਨਹੀ, ਧੁਰ ਫਾਟੇ ਚੀਰੈ,<br>
ਇਹ ਮਨੁ ਅਵਗੁਣਿ ਬਾਂਧਿਆ, ਸਹੁ ਦੇਹ ਸਰੀਰੈ. ×××

੨. "ਸਾਰ" ਛੰਦ ਦਾ ਰੂਪ ਮਲਾਰ ਰਾਗ ਵਿਖੇ ਗੁਰ ਨਾਨਕ ਦੇਵ ਜੀ ਦੀ ਅਸ਼੍ਟਪਦੀ ਹੈ –

ਚਕਵੀ ਨੈਨ ਨੀਦ ਨਹਿ ਚਾਹੈ ਬਿਨੁ ਪਿਰ ਨੀਦ ਨ ਪਾਈ,<br>
ਸੂਰ ਚਰੈ, ਪ੍ਰਿਉ ਦੇਖੈ ਨੈਨੀ, ਨਿਵਿ ਨਿਵਿ ਲਾਗੈ ਪਾਈ,<br>
ਸਰਵਰਿ ਕਮਲੁ ਕਿਰਣਿ* ਆਕਾਸੀ, ਬਿਗਸੈ ਸਹਜ ਸੁਭਾਈ,<br>
ਪ੍ਰੀਤਮ ਪ੍ਰੀਤਿ ਬਨੀ ਅਭਿ ਐਸੀ, ਜੋਤੀ ਜੋਤਿ ਮਿਲਾਈ.

* ਸੂਰਯ.

੩. ਗਉੜੀ ਰਾਗ ਵਿੱਚ ਸਤਗੁਰੂ ਨਾਨਕ ਦੇਵ ਜੀ ਦੀ ਅਸ਼੍ਟਪਦੀ "ਚੌਪਈ" ਦਾ ਰੂਪ ਹੈ, ਯਥਾ—

"ਨਾ ਮਨੁ ਮਰੈ ਨ ਕਾਰਜ ਹੋਇ,
ਮਨ ਵਸਿ ਦੂਤਾਂ ਦੁਰਮਤਿ ਦੋਇ". ×××

੪. ਸੁਖਮਨੀ ਦੀ ਅਸ਼੍ਟਪਦੀਆਂ "ਰੂਪ-ਚੌਪਈ" ਦਾ ਸੁਰੂਪ ਹੈਨ, ਯਥਾ—

"ਸਿਮਰਉ ਸਿਮਰ ਸਿਮਰ ਸੁਖ ਪਾਵਉ,
ਕਲਿ ਕਲੇਸ ਤਨ ਮਾਹਿ ਮਿਟਾਵਉ."

**ਅਸ੍ਰਗਤਿ** ਦੇਖੋ, ਬਿਸ਼ੇਖ.

**ਅਹਿਵਰ** ਦੇਖੋ, ਦੋਹਰੇ ਦਾ ਰੂਪ ੨.

**ਅਹੀਰ** ਦੇਖੋ, ਅਭੀਰ.

## ਅਕਰਾ

ਇਸ ਦਾ ਨਾਮ "ਅਣਕਾ"—"ਅਨਹਦ"—"ਅਨੁਭਵ"— "ਸ਼ਸਿਵਦਨਾ"— "ਚੰਡਰਸਾ" ਅਤੇ "ਮਧੁਰਧੁਨਿ" ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਨ, ਯ. III, ISS, ਉਦਾਹਰਣ—

ਕਸ ਸਰ ਮਾਰੇ। ਸਿਸੁ ਨਹਿ ਹਾਰੇ।

ਬਹੁ ਬਿਧਿ ਬਾਣੰ। ਅਤਿ ਧਨੁ ਤਾਣੰ*॥

[ਦਸਮਗ੍ਰੰਥ, ਰਾਮਾਵਤਾਰ]

## ਅਕਵਾ

ਇਸ ਦਾ ਨਾਮ "ਅਜਬਾ"—"ਕਨਜਾ" ਅਤੇ "ਤੀਰਣਾ" ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਮ, ਗ, ꠸꠸꠸, ꠸. ਉਦਾਹਰਣ—

ਜੁੱਟੇ ਵੀਰੰ। ਛੁੱਟੇ ਤੀਰੰ।
ਜੁੱਝੇ ਤਾਜੀ। ਡਿੱਗੇ ਗਾਜੀ॥ [ਦਸਮਗ੍ਰੰਥ, ਕਲਕੀ]

## ਅਕੜਾ

ਲਛਣ—ਚਾਰ ਚਰਣ, ਪ੍ਰਤਿ ਚਰਣ ਸ, ਜ, ਜ. ।।꠸, ।꠸।, ।꠸।. ਉਦਾਹਰਣ—

ਮੁਨਿ ਬਾਨ ਛਾਡ ਨ ਗਬੰ,
ਮਿਲ ਆਨ ਮੋ ਹਿਯ ਸਬੰ,
ਲਯ ਜਾਂਹਿ ਰਾਘਵ ਤੀਰ,
ਤੁਹਿ ਨੈਕ ਦੈਕਰ ਚੀਰ.† [ਦਸਮਗ੍ਰੰਥ, ਰਾਮਾਵਤਾਰ]

---

* ਇਸ ਛੰਦ ਵਿੱਚ ਲਵ ਕੁਸ਼ ਦਾ ਰਾਮ ਚੰਦ੍ਰ ਜੀ ਨਾਲ ਜੰਗ ਵਰਣਨ ਹੈ.

† ਮੁਨਿਵੇਸ਼ ਧਾਰੀ ਲਵ ਕੁਸ਼ ਨੂੰ ਭਰਤ ਨੇ ਆਖਿਆ ਕਿ ਜੰਗ ਛੱਡਕੇ ਮੇਰੇ ਨਾਲ ਆਓ, ਮੈਂ ਥੁਆਨੂੰ ਰਾਮ ਜੀ ਪਾਸ ਲੈਜਾਕੇ ਖ਼ਿਲਤ ਦਿਵਾਊਂਗਾ.

## ਅਚਕੜਾ

ਇਸ ਦਾ ਨਾਮ "ਸ੍ਰਗ੍ਵਣੀ"—"ਕਾਮਿਨੀ-ਮੋਹਨਾ" ਅਤੇ "ਲਕ੍ਸ਼ਮੀਧਰਾ" ਭੀ ਹੈ.

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਚਾਰ ਰਗਣ. ऽ।ऽ, ऽ।ऽ, ऽ।ऽ, ऽ।ऽ. ਉਦਾਹਰਣ—

ਅੰਬਕਾ ਤੋਤਲਾ ਸੀਤਲਾ ਸਾਕਿਨੀ,
ਸਿੰਧੁਰੀ ਸੁਪ੍ਰਭਾ ਸੁਭ੍ਰਮਾ ਡਾਕਿਨੀ,
ਸਾਵਜਾ ਸੰਭਰੀ ਸਿੰਧੁਲਾ ਦੁੱਖਰੀ,
ਸੰਮਿਲਾ ਸੰਭਲਾ ਸੁਪ੍ਰਭਾ ਦੁੱਧਰੀ.* [ਦਸਮਗ੍ਰੰਥ, ਪਾਰਸਨਾਥ]

## ਅਜਬਾ

ਇਸ ਦਾ ਨਾਮ "ਅਕਵਾ" "ਕਨਜਾ" ਅਤੇ "ਤੀਰਣਾ" ਭੀ ਹੈ.

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਮ, ਗ. ऽऽऽ, ऽ. ਉਦਾਹਰਣ—

ਲੱਗੈਂ ਤੀਰੰ। ਭੱਗੈਂ ਭੀਰੰ।
ਰੋਸੰ ਰੁੱਝੇ। ਅਸ੍ਤ੍ਰੰ ਜੁੱਝੇ †॥ [ਦਸਮਗ੍ਰੰਥ, ਰਾਮਾਵਤਾਰ]

## ਅਜਾ

ਇਸ ਦਾ ਨਾਮ "ਅਜੰਨ" ਭੀ ਹੈ.

---

* ਇਸ ਛੰਦ ਵਿਖੇ ਦੇਵੀ ਦੇ ਨਾਮ ਹਨ.

† ਲਛਮਨ ਦਾ ਅਤਿਕਾਯ ਨਾਲ ਯੁੱਧ ਵਰਣਨ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਯ, ਰ, ਲ, ਗ. ISS, SIS, I, S. ਉਦਾਹਰਣ—

ਅਜੀਤੇ ਜੀਤ ਜੀਤਕੈ,
ਅਭੀਰੀ* ਭਾਜ ਭੀਰ ਹ੍ਵੈ,
ਸਿਧਾਰੇ ਚੀਨਰਾਜ ਪੈ,
ਸਥੋਈ† ਸਬੈ ਸਾਥਕੈ. [ਦਸਮਗ੍ਰੰਥ, ਕਲਕੀ]

## ਅਜੂਬਾ

ਇਸਦਾ ਨਾਮ "ਜੀਵਨ" ਭੀ ਹੈ.

ਲਛਣ--ਚਾਰ ਚਰਣ, ਪ੍ਰਤਿ ਚਰਣ ਅੱਠ ਮਾਤ੍ਰਾ. ਚਾਰ ਚਾਰ ਮਾਤ੍ਰਾ ਪਰ ਵਿਸ਼੍ਰਾਮ. ਅੰਤ ਗੁਰੁ. ਉਦਾਹਰਣ—

ਕ੍ਰੁਧਜੋ ਭਾਈ‡। ਸਰ ਝਰ ਲਾਈ।
ਅੱਸਸਰ ਛੋਰੇ । ਜਨੁ ਨਭ ਓਰੇ॥
[ਗੁਰੁਵਿਲਾਸ ਪਾਤਸ਼ਾਹੀ ੬]

**ਅਜੰਗਮ** ਦੇਖੋ ਛੱਪਯ ਦਾ ਰੂਪ੧੨

**ਅਜੰਨ** ਦੇਖੋ, ਅਜਾ.

## ਅਣਕਾ

ਇਸ ਦਾ ਨਾਮ "ਅਕਰਾ" "ਅਨਹਦ"

---

* ਅਭੀਰੁ. ਜੋ ਕਾਯਰ ਨਹੀਂ. † ਸਾਥੀ. ਸੰਗੀ.

‡ ਭਾਈ ਬਿਧੀਚੰਦ ਦੀ ਵੀਰਤਾ, ਹਰਿ ਗੋਬਿੰਦਪੁਰ ਦੀ ਯੁੱਧ ਭੂਮਿਕਾ ਵਿਖੇ.

"ਅਨੁਭਵ" "ਸ਼ਸ਼ਿਵਦਨਾ" "ਚੰਡਰਸਾ" ਅਤੇ "ਮਧੁਰਧੁਨਿ" ਭੀ ਹੈ.

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਨ, ਯ. ।।।, ।ऽऽ. ਉਦਾਹਰਣ--

ਜਬ ਸਰ ਲਾਗੇ* । ਤਬ ਸਬ ਭਾਗੇ ।
ਦਲਪਤਿ ਮਾਰੇ । ਭਟ ਭਟਕਾਰੇ† ॥ (ਦਸਮਗ੍ਰੰਥ ਰਾਮਾਵਤਾਰ)

## ਅਤਿਗੀਤਾ

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ੩੨ ਮਾਤ੍ਰਾ. ੧੫-੧੭ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ—

ਜਿਨ ਹਰਿ ਹਰਿ ਨਾਮ ਨ ਚੇਤਿਓ, (ਮੇਰੀ ਜਿੰਦੁੜੀਏ)‡
ਤੇ ਮਨਮੁਖ ਮੂੜ ਇਆਣੇ ਰਾਮ,
ਜੋ ਮੋਹ ਮਾਯਾ ਚਿਤ ਲਾਇਦੇ, (ਮੇਰੀ ਜਿੰਦੁੜੀਏ)
ਸੇ ਅੰਤ ਗਏ ਪਛਤਾਣੇ ਰਾਮ,
ਹਰਿ ਦਰਗਹਿ ਢੋਈ ਨਾ ਲਹਨਿ, (ਮੇਰੀ ਜਿੰਦੁੜੀਏ)
ਜੋ ਮਨਮੁਖ ਪਾਪ ਲੁਭਾਣੇ ਰਾਮ,
ਜਨ ਨਾਨਕ ਗੁਰੁ ਮਿਲ ਉੱਬਰੇ, (ਮੇਰੀ ਜਿੰਦੁੜੀਏ)
ਹਰਿ ਜਪ ਹਰਿ ਨਾਮ ਸਮਾਣੇ ਰਾਮ. [ਬਿਹਾਗੜਾ ਛੰਤ ਮ: ੪]

---

* ਲਵ ਕੁਸ਼ ਦੇ ਜੰਗ ਦਾ ਵਰਣਨ ਹੈ.

† ਭੜਕ ਉੱਠੇ.

‡ "ਮੇਰੀ ਜਿੰਦੁੜੀਏ" ਪਾਠ ਗਾਯਨ ਦੀ ਧਾਰਣਾ ਦਾ ਹੈ, ਜੋ ਛੰਦ ਦੀ ਗਿਣਤੀ ਤੋਂ ਬਾਹਰ ਹੈ.

੨. ਜੇ ਇਸ ਦੇ ਅੰਤ ਗੁਰੁ ਲਘੁ ਦੀ ਥਾਂ ਦੋ ਗੁਰੁ ਹੋਣ, ਤਦ "ਕਮੰਦ" ਸੰਗਯਾ ਹੈ.

## ਅਤਿਮਾਲਤੀ

ਇਸ ਦਾ ਨਾਮ "ਪਾਦਾਕੁਲਕ" ਭੀ ਹੈ.

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਚਾਰ ਚੌਕਲ, ਅਰਥਾਤ ਚਾਰ ਡਗਣ. ਅੱਠ ਅੱਠ ਮਾਤ੍ਰਾ ਪਰ ਦੋ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ—

ਕਹੂੰ ਨ ਪੂਜਾ, ਕਹੂੰ ਨ ਅਰ੍ਚਾ,
ਕਹੂੰ ਨ ਸ਼੍ਰੁਤਿ ਧੁਨਿ, ਸਿਮ੍ਰਿਤਿਨ ਚਰ੍ਚਾ,
ਕਹੂੰ ਨ ਹੋਮੰ, ਕਹੂੰ ਨ ਦਾਨੰ,
ਕਹੂੰ ਨ ਸੰਜਮ, ਕਹੂੰ ਸਨਾਨੰ. [ਦਸਮਗ੍ਰੰਥ, ਕਲਕੀ]

## ਅਨਹਦ

ਇਸ ਦੇ ਨਾਮ "ਅਕਰਾ" "ਅਣਕਾ" "ਅਨੁਭਵ" "ਸ਼ਸ਼ਿਵਦਨਾ" "ਚੰਡਰਸਾ" ਅਤੇ "ਮਧੁਰਧੁਨਿ" ਭੀ ਹੈਨ.

ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਨ, ਯ. III, ISS. ਉਦਾਹਰਣ—

ਸਤਜੁਗ ਆਯੋ। ਸਭ ਸੁਨ ਪਾਯੋ।
ਮੁਨਿ ਮਨ ਭਾਯੋ। ਗੁਨਿ ਗਨ ਗਾਯੋ॥

[ਦਸਮਗ੍ਰੰਥ, ਕਲਕੀ]

## ਅਨਕਾ

ਇਸ ਦਾ ਨਾਮ "ਸ਼ਸ਼ੀ" ਭੀ ਹੈ.

ਲਛਣ–ਚਾਰ ਚਰਣ, ਪ੍ਰਤਿ ਚਰਣ ਇਕ ਯਗਣ ।ऽऽ. ਉਦਾਹਰਣ–

ਪ੍ਰਭੂ ਹੈ। ਅਜੂ ਹੈ। ਅਜੈ ਹੈ। ਅਭੈ ਹੈ॥ [ਦਸਮਗ੍ਰੰਥ ਰਾਮਾਵਤਾਰ]

੨. ਦੇਖੋ ਚਾਚਰੀ ਦਾ ਰੂਪ ੨.

**ਅਨਭਵ** ਦੇਖੋ, ਅਨੁਭਵ.

## ਅਨਾਦ

ਇਸ ਦਾ ਨਾਮ "ਵਾਪੀ" ਭੀ ਹੈ.

ਲਛਣ–ਚਾਰ ਚਰਣ, ਪ੍ਰਤਿ ਚਰਣ ਮ, ਯ, ਗ, ਲ. ऽऽऽ, ।ऽऽ, ऽ, ।. ਚਾਰ ਚਾਰ ਅੱਖਰਾਂ ਪਰ ਦੋ ਵਿਸ਼੍ਰਾਮ. ਉਦਾਹਰਣ–

ਚੱਲੇ ਬਾਣ, ਰੁੱਕੇ ਗੈਣ। ਮੱਤੇ ਸੂਰ, ਰੱਤੇ ਨੈਣ।
ਢੱਕੇ ਢੋਲ, ਢੂਕੀ ਢਾਲ। ਛੁੱਟੈਂ ਬਾਣ ਉੱਠੈ ਜ੍ਵਾਲ॥

[ਦਸਮਗ੍ਰੰਥ, ਰਾਮਾਵਤਾਰ]

**ਅਨੁਸ਼੍ਰਪ**–ਅਨੁਸ਼੍ਰਭ.

ਲਛਣ– ਸੋਲਾਂ ਸੋਲਾਂ ਅਛਰਾਂ ਦੀਆਂ ਦੋ ਤੁਕਾਂ, ਅਰ ਅੱਠ ਅੱਠ ਅਖਰਾਂ ਦੇ ਚਾਰ ਪਾਦ, ਕੁੱਲ ੩੨ ਅੱਖਰ. ਹਰੇਕ ਪਾਦ ਦਾ ਪੰਜਵਾਂ

ਅੱਖਰ ਲਘੁ ਅਤੇ ਛੀਵਾਂ ਗੁਰੁ. ਦੂਜੇ ਅਤੇ ਚੌਥੇ ਪਾਦ ਵਿਖੇ ਸੱਤਵਾਂ ਅੱਖਰ ਲਘੁ ਹੋਣਾ ਜ਼ਰੂਰੀ ਹੈ.

ਏਹ ਛੰਦ ਅਕਸਰ ਸੰਸਕ੍ਰਿਤ ਭਾਸ਼ਾ ਦੀ ਰਚਨਾ ਲਈ ਵਰਤੀਦਾ ਹੈ, ਇਸ ਨੂੰ "ਸ਼ਲੋਕ" ਭੀ ਆਖਦੇ ਹਨ. ਸੰਸਕ੍ਰਿਤ ਗ੍ਰੰਥਾਂ ਵਿੱਚ ਅਨੇਕ ਛੰਦ ਹੁੰਦੇ ਹਨ, ਪਰੰਤੂ ਜਦ ਸ਼ਲੋਕਸੰਖ੍ਯਾ ਪੁਸ੍ਤਕ ਦੀ ਕਰੀ ਜਾਵੇ, ਤਦ ੩੨ ਅੱਖਰ ਦਾ ਸ਼ਲੋਕ ਮੰਨਕੇ ਹੀ ਗਿਣਤੀ ਹੋਯਾ ਕਰਦੀ ਹੈ. ਉਦਾਹਰਣ—

विज्ञानेनासिना येन त्वज्ञानं नवरंगकम् ।
हन्यते नम्यतेऽस्माभिः स गोबिन्द हरि र्गुरुः ॥

[ਗੁਰੁ ਨਾਨਕ ਸਤੋਤ੍ਰ ਰਤਨਾਕਰ]

ਕੀਜੈ ਮਾਨ ਨ ਭੂਲਕੈ, ਵਿਦ੍ਯਾ ਰੂਪ ਧਨਾਦਿ ਕੋ,
ਧਾਰੋ ਪ੍ਰੇਮ ਸੁਸ਼ੀਲਤਾ, ਗੁਰੁਮਤ ਧਰੋ ਚਿਤ.

## ਅਨੁਕੂਲ-ਅਨੁਕੂਲਾ

ਇਸ ਦਾ ਨਾਮ "ਮੌਕ੍ਤਿਕਮਾਲਾ" ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਭ, ਤ, ਨ, ਗ, ਗ. ऽ।।, ऽऽ।, ।।।, ऽ, ऽ. ਪੰਜ ਅਤੇ ਛੀ ਅਛਰਾਂ ਪਰ ਵਿਸ਼੍ਰਾਮ. ਉਦਾਹਰਣ--

ਸ੍ਰੀ ਗੁਰੁ ਸੇਵੋ, ਜਨਮ ਸੁਧਾਰੋ,
ਕਾਂਮਰੁ ਹੌਮੈ, ਮਨ ਨਹਿ ਧਾਰੋ,
ਆਲਸ ਤਜਾਗੋ, ਕਿਰਤ ਕਮਾਓ,
ਹ੍ਵੈ ਉਪਕਾਰੀ, ਜਗ ਸੁਖ ਪਾਓ.

## ਅਨੁਭਵ

ਇਸ ਦੇ ਨਾਮ "ਅਕਰਾ" "ਅਣਕਾ" "ਅਨਹਦ" "ਸ਼ਸ਼ਿਵਦਨਾ" "ਚੰਡਰਸਾ" ਅਤੇ "ਮਧੁਰਧੁਨਿ" ਭੀ ਹੈਨ.

ਲਕ੍ਣ—ਚਾਰ ਚਰਣ, ਪ੍ਰਤਿ ਚਰਣ ਨ, ਯ. III, ISS. ਉਦਾਹਰਣ—

ਅਨਹਦ ਬੱਜੇ। ਧੁਨਿ ਘਨ ਲੱਜੇ।
ਘਣਹਣ ਘੋਰੰ। ਜਣੁ ਬਣ ਮੋਰੰ॥

[ਦਸਮਗ੍ਰੰਥ, ਸੂਰਯਾਵਤਾਰ]

## ਅਨੂਪ ਨਰਾਜ ਛੰਦ

ਇਸ ਦਾ ਲਕ੍ਣ ਨਰਾਜ ਛੰਦ ਤੋਂ ਭਿੰਨ ਨਹੀਂ, ਕਯੋਂਕਿ ਇਸ ਵਿੱਚ ਭੀ ਲਘੁ ਗੁਰੁ ਦੇ ਕ੍ਰਮ ਕਰਕੇ ਪ੍ਰਤਿ ਚਰਣ ਸੋਲਾਂ ਸੋਲਾਂ ਅੱਖਰ ਅਥਵਾ ਪ੍ਰਤਿ ਚਰਣ—ਜ, ਰ, ਜ, ਰ, ਜ, ਗ. ISI, SIS, ISI, SIS, ISI, S. ਹੈਨ. ਦਸਮ-ਗ੍ਰੰਥ ਵਿਖੇ ਵਰਣ ਮੈਤ੍ਰਤਾ ਦੇ ਕਾਰਣ "ਨਰਾਜ"

ਦੇ ਆਦਿ "ਅਨੂਪ" ਪਦ ਲਾਯਾ ਗਯਾ ਹੈ.
ਉਦਾਹਰਣ—

ਗਜੰ ਗਜੇ ਹਯੰ ਹਲੇ ਹਲਾਹਲੀ ਹਲੋਹਲੰ,
ਬਬੱਜ ਸਿੰਧਰੇ* ਸੁਰੰ ਛੁਟੰਤ ਬਾਣ ਕੇਵਲੰ,
ਪਪੱਕ ਪੱਖਰੇ ਤੁਰੇ ਭਭੱਕ ਘਾਯ ਨਿਮੱਲੰ,
ਪਲੁੱਥ ਲੁੱਥ ਬਿੱਥਰੀ ਅਮੱਥ ਜੁੱਥ ਉੱਥਲੰ.

[ਦਸਮਗ੍ਰੰਥ, ਰਾਮਾਵਤਾਰ]

## ਅਨੰਗਸ਼ੇਖਰ

ਇਸ ਦਾ ਨਾਮ "ਮਹਾਂਨਰਾਚ" ਭੀ ਹੈ.†
ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਲਘੁ ਗੁਰੁ ਕ੍ਰਮ ਕਰਕੇ ੩੨ ਅੱਖਰ, ਅਰ ਅੱਠ ਅੱਠ ਅੱਖਰਾਂ ਪਰ ਚਾਰ ਵਿਸ਼੍ਰਾਮ. ਅਥਵਾ ਪ੍ਰਤਿ ਚਰਣ—ਜ, ਰ, ਜ, ਰ, ਜ, ਰ, ਜ, ਰ, ਜ, ਰ, ਲ, ਗ. ।ऽ।, ऽ।ऽ, ।ऽ।, ऽ।ऽ, ।ऽ।, ऽ।ऽ, ।ऽ।, ऽ।ऽ, ।ऽ।, ऽ।ऽ, ।, ऽ. ਉਦਾਹਰਣ—

ਗੁਰੂ ਗੁਬਿੰਦ ਸਿੰਘ ਕੋ ਨਮੋ ਸੁ ਹਾਥ ਜੋਰ ਕੈ,
ਕੁਸਤ੍ਰ ਤੇਜ ਤੋਰ ਜਾਂਹਿ ਪਾਲਿਓ ਹਿੰਦਾਨ ਕੋ,
ਕ੍ਰਿਪਾਲੁ ਸੀਸ ਹਾਥ ਦੈ ਸੁ ਕੀਟ ਤੇ ਕਿਯੇ ਮ੍ਰਿਗੇਂਦ੍ਰ,
ਇੰਦ੍ਰਚਾਪ ਲਾਜ ਪੇਖ ਨਾਥ ਕੀ ਕਮਾਨ ਕੋ,

---

* ਸਿੰਧੜਾ ਜੁਝਾਊ ਰਾਗ.

† ਜੇ ਇਸ ਛੰਦ ਦੇ ਅਕ੍ਸ਼ਰਾਂ ਦਾ ਕ੍ਰਮ ਗੁਰੁ ਲਘੁ ਹੋਵੇ, ਤਦ "ਸੁਧਾਨਿਧਿ" ਸੰਗ੍ਯਾ ਹੈ.

ਭੁਜਾ ਭੁਜੰਗਰਾਜ ਸੀ ਵਿਰਾਜ ਸੀਸ ਕੇਸ,
ਚੰਦ ਸਜਾਮਤਾ ਨ ਹੋਯ ਤੋ ਮੁਖਾਰਵਿੰਦ ਸਾਨ ਕੋ,
ਅਪਾਰ ਦੁੱਖ ਟਾਰਕੈ ਨਿਵਾਰਕੈ ਕਲੇਸ਼ ਦਾਸ,
ਵਾਸ ਤੋ ਵਿਕੁੰਠ ਤੇਜ ਪੂਰਿਓ ਜਹਾਨ ਕੋ.
[ਅਧਜਾਤਮ ਰਾਮਾਯਣ ਭਾਈ ਗੁਲਾਬ ਸਿੰਘ ਕ੍ਰਿਤ]

## ਅਨੰਤਤੁਕਾ (BLANK VERSE)

ਅਰਥਾਤ ਭਿੰਨ ਤੁਕਾਂਤ ਵਾਲਾ ਛੰਦ.

ਇਹ ਛੰਦ ਦੀ ਕੋਈ ਖ਼ਾਸ ਜਾਤਿ ਨਹੀਂ, ਕਿੰਤੂ ਕਿਸੇ ਭੀ ਛੰਦ ਦਾ ਤੁਕਾਂਤ (ਰਦੀਫ਼) ਇੱਕ ਅਥਵਾ ਬਹੁਤੇ ਚਰਣਾ ਦਾ ਆਪੋ ਵਿੱਚ ਨਾ ਮਿਲੇ, ਤਦ "ਅਨੰਤਤੁਕਾ" ਸੰਗਯਾ ਹੋ ਜਾਂਦੀ ਹੈ, ਜੈਸਾ ਕਿ ਰਾਮਾਵਤਾਰ ਵਿਖੇ "ਸਵੈਯਾ" ਅਤੇ "ਭੁਜੰਗਪ੍ਰਯਾਤ" ਅਨੰਤਤੁਕਾ ਦੇਖੀਦਾ ਹੈ.

ਉਦਾਹਰਣ—

ਰੋਸ ਭਰਜੋ ਤਜ ਹੋਸ਼ ਨਿਸਾਚਰ
ਸ਼੍ਰੀ ਰਘੁਰਾਜ ਕੋ ਘਾਇ ਪ੍ਰਹਾਰੇ,
ਜੋਸ਼ ਵਡੋ ਕਰ ਕੋਸ਼ਲਿਸੰ *
ਅਧਬੀਚਹਿ ਤੇ ਸਰ ਕਾਟ ਉਤਾਰੇ,
ਫੇਰ ਬਡੋ ਕਰ ਰੋਸ ਦਿਵਾਦੰਨ †
ਧਾਇ ਪਰੇ ਕਪਿ ਪੁੰਜ ਸੰਘਾਰੇ,

---

* ਕੋਸ਼ਲ ਦੇਸ਼ ਦੇ ਸ੍ਵਾਮੀ, ਸ਼੍ਰੀ ਰਾਮ.

† ਦੇਵਤਾ ਦੇ ਵੈਰੀ, ਦੈਤਯ.

ਪੱਟਿਸ ਲੋਹਹਥੀ ਪਰਸੰ ਗੜ
ਲੈ ਜੱਬੂਏ ਜਮਦਾੜ ਚਲਾਵੈਂ.

---

ਕਿਤੋ ਕਾਲ ਬੀਤਜੋ ਭਏ ਰਾਮ ਰਾਜੰ,
ਸਬੈ ਸਤ੍ਰ ਜੀਤੇ ਮਹਾਂ ਜੁੱਧ ਮਾਲੀ,
ਫਿਰਜੋ ਚਕ੍ਰ ਚਾਰੋਂ ਦਿਸ਼ਾ ਮੱਧ ਰਾਮੰ,
ਭਯੋ ਨਾਮ ਤਾਂਤੇ ਮਹਾਂ ਚਕ੍ਰਵਰਤੀ.

੨. ਦੇਖੋ, ਸਿਰਖੰਡੀ.

੩. ਜੇ ਸੰਸਕ੍ਰਿਤ ਭਾਸ਼ਾ ਦੇ ਛੰਦ ਦੇਖੀਏ, ਤਦ ਬਹੁਤ ਅਨੰਤਤੁਕੇ ਹਨ, ਕਯੋਂ ਕਿ ਅੰਤਜਾਨੁਪ੍ਰਾਸ ਵਿਰਲੇ ਦਾ ਹੀ ਮਿਲਦਾ ਹੈ. ਦੇਖੋ, ਹੇਠ ਲਿਖੇ ਭੁਜੰਗ ਪ੍ਰਯਾਤ ਅਤੇ ਤੋਟਕ—

कृता येन सेवा गुरो र्मोद हेतु ।
स्तत श्चैव लब्धं निजानन्द रुपम् ।
ददौ शिष्य संघाय नामोपदेशं ।
नमामि प्रसन्नं गुरुं रामदासम् ॥

[ਗੁਰੂ ਨਾਨਕ ਸਤੋਤ੍ਰ ਰਤਨਾਕਰ]

अमरं गुरुदेव महं सततं ।
प्रणमामि निरंतर मेकरसं ।
गुरु पाद सरोज विशेष रतिं ।
हरि देव कृपायतनं विमलम् ॥

[ਗੁਰੂ ਨਾਨਕ ਸਤੋਤ੍ਰ ਰਤਨਾਕਰ]

੪. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭੀ ਭਿੰਨ ਤੁਕਾਂਤ ਦੇ ਸ਼ਬਦ ਦੇਖੇ ਜਾਂਦੇ ਹਨ, ਜਿਨ੍ਹਾਂ

ਦਾ "ਅੰਤਯਾਨੁਪ੍ਰਾਸ" ਨਹੀਂ ਮਿਲਦਾ, ਯਥਾ–

ਰੂੜੋ ਮਨ ਹਰਿ ਰੰਗੋ ਲੋੜੈ,
ਗਾਲੀ ਹਰਿ ਨੀਹੁ ਨ ਹੋਇ.
ਹਉ ਢੂਢੇਦੀ ਦਰਸਨ ਕਾਰਣ,
ਬੀਥੀ ਬੀਥੀ ਪੇਖਾ.
ਗੁਰੁ ਮਿਲ ਭਰਮ ਗਵਾਇਆ ਹੇ,
ਇਹੁ ਬੁਧਿ ਪਾਈ ਮੈਂ ਸਾਧੂ ਕੰਨਹੁ,
ਲੇਖ ਲਿਖਿਓ ਧੁਰ ਮਾਥੈ,
ਇਹ ਬਿਧਿ ਨਾਨਕ ਹਰਿ ਨੈਣ ਅਲੋਇ.

[ਟੋਡੀ ਮਹਲਾ ੫]

੫. ਦੇਖੋ ਚਉਬੋਲੇ ਦਾ ਰੂਪ ੨.

## ਅਪੂਰਬ

ਲਛਣ–ਚਾਰ ਚਰਣ, ਪ੍ਰਤਿ ਚਰਣ ਰ, ਤ.
ऽ।ऽ, ऽऽ।. ਉਦਾਹਰਣ–

ਕਾਨਨੰ ਗੇ ਰਾਮ। ਧਰੰਮ ਕਰੰਮ ਧਾਮ।
ਲੱਛਨੈ ਲੈ ਸੰਗ। ਜਾਨਕੀ ਸ਼ੋਭੰਗ ॥

[ਦਸਮਗ੍ਰੰਥ ਰਾਮਾਵਤਾਰ]

੨ ਦੂਜਾ ਰੂਪ– ਚਾਰ ਚਰਣ, ਪ੍ਰਤਿ ਚਰਣ ਇੱਕ ਯਗਣ ਇੱਕ ਗੁਰੁ. ।ऽऽ, ऽ. ਇਸ ਦਾ ਨਾਮ "ਅਰੂਪਾ" ਅਤੇ "ਕ੍ਰੀੜਾ" ਭੀ ਹੈ.
ਉਦਾਹਰਣ–

ਗਣੇ ਕੇਤੇ। ਹਣੇ ਜੇਤੇ।
ਕਈ ਮਾਰੇ। ਕਿਤੇ ਹਾਰੇ ॥ [ਦਸਮਗ੍ਰੰਥ, ਰਾਮਾਵਤਾਰ]

## ਅਭੀਰ

ਇਸ ਦਾ ਨਾਮ "ਅਹੀਰ" ਭੀ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਗ੍ਯਾਰਾਂ ਮਾਤ੍ਰਾ, ਅੰਤ ਜਗਣ ।ऽ।. ਉਦਾਹਰਣ—

ਅਤਿ ਸਾਧੂ ਅਤਿਰਾਜ। ਕਰਨ ਲਗੇ ਦੁਰਕਾਜ।
ਪਾਪ ਹ੍ਰਿਦੇ ਮਹਿ ਠਾਨ। ਕਰਤ ਧਰਮ ਕਰ ਹਾਨਿ॥

[ ਦਸਮਗ੍ਰੰਥ, ਕਲਕੀ ]

**ਅਮ੍ਰਿਤਕੁੰਡਲੀ.** ਦੇਖੋ, ਤੋਮਰ ਦਾ ਰੂਪ ੩.

## ਅਮ੍ਰਿਤਗਤਿ

ਲਛਣ— ਚਾਰ ਚਰਣ, ਪ੍ਰਤਿ ਚਰਣ ਬਾਰਾਂ ਮਾਤ੍ਰਾ, ਅੰਤ ਨਗਣ ।।।. ਉਦਾਹਰਣ—

ਸੁਮਤਿ ਮਹਾਂ ਰਿਖਿ ਰਘੁਵਰ । ਦੁੰਦਭਿ ਬਾਜਤ ਦਰ ਦਰ ।
ਜਗ ਕੀ ਅਸੁ ਧੁਨਿ ਘਰ ਘਰ। ਪੂਰ ਰਹੀ ਧੁਨਿ ਸੁਰਪੁਰ॥

[ ਦਸਮਗ੍ਰੰਥ, ਰਾਮਾਵਤਾਰ ]

੨. ਅਮ੍ਰਿਤਗਤਿ ਦਾ ਦੂਜਾ ਰੂਪ "ਤ੍ਵਰਿਤ-ਗਤਿ" ਹੈ, ਇਸ ਦਾ ਲਛਣ ਹੈ—ਪ੍ਰਤਿ ਚਰਣ ਨ, ਜ, ਨ, ਗ. ।।।, ।ऽ।, ।।।, ऽ. ਉਦਾਹਰਣ—

ਸੁਮਤਿ ਮਹਾ ਮੁਨਿ ਸੁਨਿਯੇ। ਤਨ ਮਨ ਸ਼੍ਰੀ ਨਿਜ ਗੁਨਿਯੇ।
ਮਨ ਮੱਹਿ ਹੋਯ ਸੁ ਕਹਿਯੇ। ਧਨ ਸਭ ਆਪਨ ਲਹਿਯੇ* ॥

[ ਰਾਮਚੰਦ੍ਰਿਕਾ ]

---

* ਵਿਸ਼੍ਵਾਮਿਤ੍ਰ ਨੂੰ ਰਾਜਾ ਦਸ਼ਰਥ ਨੇ ਐਸਾ ਆਖਿਆ.

੩. ਤੀਜਾ ਰੂਪ—ਪ੍ਰਤਿ ਵਰਣ ੧੦ ਅੱਖਰ, ਪੰਜਵਾਂ ਅਤੇ ਦਸਵਾਂ ਵਰਣ ਗੁਰੁ. ਏਹ ਲਖਣ ਦੂਜੇ ਭੇਦ ਵਿੱਚ ਹੀ ਘਟ ਜਾਂਦਾ ਹੈ.

## ਅਮ੍ਰਿਤਘਟ

ਲਖਣ— ਚਾਰ ਚਰਣ, ਪ੍ਰਤਿ ਚਰਣ ੨੯ ਮਾਤ੍ਰਾ. ੧੬ ਅਤੇ ੧੩ ਮਾਤ੍ਰਾ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ—

ਰਾਮਜਨਾ ਮਿਲ ਭਯਾ ਅਨੰਦਾ,
ਹਰਿ ਨੀਕੀ ਕਥਾ ਸੁਨਾਇ,
ਦੁਰਮਤਿ ਮੈਲ ਗਈ ਸਭ ਨੀਕਲ,
ਸਤਸੰਗਤਿ ਮਿਲ ਬੁਧਿ ਪਾਇ. × × ×

[ ਰਾਮਕਲੀ ਮ: ੪ ]

## ਅਮ੍ਰਿਤਧੁਨਿ (अमृत ध्वनि)

ਲਖਣ—ਛੀ ਚਰਣ, ਪਹਿਲੇ ਦੋ ਚਰਣ ਦੋਹਾ, ਪਿਛਲੇ ਚਾਰ ਚਰਣ ਚੌਬੀਹ ਚੌਬੀਹ ਮਾਤ੍ਰਾ ਦੇ, ਜਿਨ੍ਹਾਂ ਵਿਖੇ ਅੱਠ ਅੱਠ ਮਾਤ੍ਰਾ ਪਰ ਤਿੰਨ ਤਿੰਨ ਅਨੁਪ੍ਰਾਸ ਹੋਣ. ਅਤੇ ਦੋਹੇ ਦਾ ਅੰਤਿਮ ਪਦ ਸਿੰਘਾਵਲੋਕਨ ਨਜਾਯਾ† ਕਰਕੇ

---

† ਜੈਸੇ ਸ਼ੇਰ ਸ਼ਿਕਾਰ ਨੂੰ ਜਾਂਦਾ ਹੋਯਾ ਪਿੱਛੇ ਹਟਕੇ ਦੇਖਦਾ ਹੈ, ਤੈਸੇ ਇੱਕ ਤੁਕ ਦੇ ਅੰਤਿਮ ਪਦ ਨੂੰ ਅਗਲੀ ਤੁਕ ਦੇ ਆਦਿ ਲਿਆਂਉਣ ਦਾ ਨਾਮ "ਸਿੰਘਾਵਲੋਕਨ ਨਜਾਯ" ਹੈ.

ਤੀਜੀ ਤੁਕ ਦੇ ਮੁੱਢ, ਅਤੇ ਦੋਹੇ ਦੇ ਆਦਿ ਦਾ ਪਦ ਛੀਵੀਂ ਤੁਕ ਦੇ ਅੰਤ ਆਵੇ. ਏਹ ਛੰਦ ਖ਼ਾਸ ਕਰਕੇ ਵੀਰ ਰਸ ਦੇ ਕਾਵ੍ਯ ਲਈ ਵਰਤੀਦਾ ਹੈ. ਉਦਾਹਰਣ—

ਥਲ ਥਲ ਦਲ ਖਲਭਲ ਪਰਜੋ, ਲੋਥ ਉਲੱਥ ਪਲੱਥ,
ਜਸਵਾਰੀ* ਕੋ ਫਿਰਤ ਹੈ, ਹਾਥੀ ਹੱਥ ਪ੍ਰਮੱਥ,—
ਹੱਥ ਪ੍ਰਮੱਥਥ, ਥਕਿਤ ਨ ਪੱਥਥ, ਥਿਤ ਜੰਹਿ ਜੁੱਥਥ,
ਥਲ ਥਲ ਗੁੱਥਥ, ਥਿਰਤ ਨ ਸੱਥਥ, ਥਰ ਥਰ ਗੁੱਥਥ,
ਥਕਤ ਨ ਕਿੱਥਥ, ਥਿਰ ਥਿਰ ਚਿੱਥਥ, ਥਪੁ ਉਪਲੱਥਥ,
ਥੁਰਿਯਨ ਮੱਥਥ, ਥਕਤ ਪਰੱਥਥ, ਮਲ ਦਲ ਥਲ ਥਲ.

[ ਗੁਰੁਪ੍ਰਤਾਪ ਸੂਰਯ ]

**ਅਰਸਾਤ** ਦੇਖੋ, ਸਵੈਯੇ ਦਾ ਰੂਪ ੧੨.

**ਅਰਧ ਨਗਸਰੂਪੀ**

ਦੇਖੋ, ਨਗਸ੍ਵਰੂਪੀ ਅਰਧ.

**ਅਰਧਨਰਾਜ** ਦੇਖੋ ਨਰਾਜ ਅਰਧ.

**ਅਰਧਪਾਧਰੀ** ਦੇਖੋ, ਪਾਧਰੀ ਅਰਧ.

**ਅਰਧਭੁਜੰਗ** ਦੇਖੋ, ਸ਼ਖਨਾਰੀ.

**ਅਰਬਿੰਦ** ਦੇਖੋ, ਸਵੈਯੇ ਦਾ ਰੂਪ ੧੭.

---

* ਪ੍ਰਸੰਗ ਸਮਝਣ ਲਈ ਦੇਖੋ, ਲਲਿਤਪਦ ਦੇ ਉਦਾਹਰਣ ਦਾ ਫ਼ੁਟਨੋਟ.

## ਅਰਿੱਲ-ਅਰਿੱਲਾ ਦੇਖੋ ਅੜਿੱਲ.

## ਅਰੂਪਾ

ਇਸ ਦਾ ਨਾਮ "ਕ੍ਰੀੜਾ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਯ, ਗ. ।ऽऽ, ऽ. ਉਦਾਹਰਣ-

ਸਬੈ ਜਾਗੇ। ਭ੍ਰਮੰ ਭਾਗੇ।
ਹਠੰ ਤਜਾਗੇ। ਪਗੰ ਲਾਗੇ॥ [ਦਸਮਗ੍ਰੰਥ ਰਾਮਾਵਤਾਰ]

ਦੇਖੋ. ਅਪੂਰਬ ਦਾ ਰੂਪ ੨.

੨. ਜੇ ਇਸ ਨੂੰ ਦੁਗਣਾ ਕਰ ਦਿੱਤਾ ਜਾਵੇ, ਅਰਥਾਤ ਯ, ਗ, ਯ, ਗ. ਪ੍ਰਤਿ ਚਰਣ ਹੋਵੇ, ਤਦ "ਸ਼ੁੱਧਗਾ" ਸੰਗਯਾ ਹੈ. ਉਦਾਹਰਣ-

ਜਪੈ ਜੋਈ ਤਰੈ ਸੋਈ,
ਭ੍ਰਮੰ ਖੋਈ ਨ੍ਰਿਭੈ ਹੋਈ. ×××

## ਅਲਕਾ

ਇਸ ਦਾ ਨਾਮ "ਕੁਸੁਮਵਿਚਿਤ੍ਰਾ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਨ, ਯ, ਨ, ਯ. ।।।, ।ऽऽ, ।।।, ।ऽऽ. ਉਦਾਹਰਣ-

ਚਟਪਟ ਸੈਣੰ ਖਟਪਟ ਭਾਜੇ,
ਝਟਪਟ ਜੁੱਝਜੋ ਲਖ ਰਣ ਰਾਜੇ,

ਸਟਪਟ ਭਾਜੇ ਅਟਪਟ ਸੂਰੰ,
ਝਟਪਟ ਬਿਸ੍ਰੀ ਘਟਪਟ ਹੂਰੰ.* [ਦਸਮਗ੍ਰੰਥ, ਰਾਮਾਵਤਾਰ]

## ਅਵਤਾਰ

ਲਛਣ— ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ਤੇਰਾਂ ਅਤੇ ਦਸ਼ ਪਰ ਵਿਸ਼੍ਰਾਮ. ਅੰਤ ਲਘੁ ਗੁਰੁ. ਦਸਮਗ੍ਰੰਥ ਵਿਖੇ ਅਰਧ ਅਵਤਾਰ ਦੇਖੀਦਾ ਹੈ, ਜਿਸ ਦਾ ਸਿਰਲੇਖ ਲਿਖਾਰੀ ਦੇ ਪ੍ਰਮਾਦ ਨਾਲ ਦੋਹਰਾ ਹੋਗਯਾ ਹੈ, ਯਥਾ:—

ਅਸਥਨ ਮੁਖ ਲੈ ਕ੍ਰਿਸ਼ਨ ਤਿਂਹ, ਊਪਰ ਸੋਇ ਗਏ,
ਧਾਇ ਤਬੈ ਬ੍ਰਿਜ ਲੋਕ ਸਭ, ਗੋਦ ਉਠਾਇ ਲਏ.
[ਕ੍ਰਿਸਨਾਵਤਾਰ]

## ਅੜਿਲ—ਅੜਿੱਲ

ਲਛਣ— ਚਾਰ ਚਰਣ, ਪ੍ਰਤਿ ਚਰਣ ਸੋਲਾਂ ਮਾਤ੍ਰਾ, ਅੰਤ ਭਗਣ ऽ।।. ਉਦਾਹਰਣ—

ਡੋਲਤ ਜਹਿਂ ਤਹਿਂ ਪੁਰਖ ਅਪਾਵਨ,
ਲਾਗਤ ਕਤਹਿ ਧਰਮ ਕੋ ਦਾਵਨ,
ਅਰਥਹਿ ਛਾਡ ਅਨਰਥ ਬਤਾਵਤ,
ਧਰਮ ਕਰਮ ਚਿਤ ਏਕ ਨ ਲਾਵਤ.
[ਦਸਮਗ੍ਰੰਥ, ਕਲਕੀ]

ਸ਼੍ਰੀ ਕਲਗੀਧਰ ਕੇ ਉਪਕਾਰਨ,
ਰਸਨਾ ਏਕ ਨ ਸ਼ਕਤਿ ਉਚਾਰਨ,

---

* ਰਿਦੇ ਵਿੱਚੋਂ ਅਪਸਰਾ ਦੀ ਇੱਛਾ ਤੁਰਤ ਭੁੱਲ ਗਈ.

ਸਰਵਸ ਦੀਨੋ ਹੈ ਹਮ ਕਾਰਨ,
ਪੁਤ੍ਰਨ ਕੇ ਸਮ ਕਿਯ ਪ੍ਰਤਿਪਾਰਨ.

੨. ਅੜਿੱਲ ਦਾ ਦੂਜਾ ਭੇਦ—ਪ੍ਰਤਿ ਚਰਣ ਸੋਲਾਂ ਮਾਤ੍ਰਾ, ਅੰਤ ਯਗਣ ।ऽऽ. ਉਦਾਹਰਣ—

ਗੁਰੁ ਨਾਨਕ ਸਿਖ੍ਯਾ ਮਨ ਧਾਰੋ,
ਗੁਰੁਜਨ ਕੀ ਰੀਤੀ ਨ ਵਿਸਾਰੋ,
ਕਹਿ ਕਰ ਵਾਕ ਕਦੀ ਨਹਿ ਹਾਰੋ,
ਸਤ੍ਯ ਧਰਮ ਜਗ ਮੇ ਪਰਿਚਾਰੋ.

੩. ਅੜਿੱਲ ਦਾ ਤੀਜਾ ਭੇਦ—ਪ੍ਰਤਿ ਚਰਣ ਇੱਕੀ ਮਾਤ੍ਰਾ, ਪਹਿਲਾ ਵਿਸ਼੍ਰਾਮ ੧੧ ਪਰ ਜਗਣਾਂਤ, ਦੂਜਾ ੧੦ ਪਰ ਰਗਣਾਂਤ. ਇਸ ਦਾ ਨਾਮ "ਚੰਦ੍ਰਾਯਣ" ਭੀ ਹੈ. ਉਦਾਹਰਣ—

ਵਿਦ੍ਯਾ ਸੇ ਅਨੁਰਾਗ, ਰੈਨ ਦਿਨ ਕੀਜਿਯੇ,
ਨਿਜ ਸ਼ਕਤੀ ਅਨੁਸਾਰ, ਸਭਿਨ ਸੁਖ ਦੀਜਿਯੇ,
ਸ੍ਵਾਰਥ ਕੇ ਵਸ਼ਿ ਹੋਯ, ਨ ਪਰਹਾਨੀ ਕਰੋ,
ਪ੍ਰਭੁਤਾ ਅਰੁ ਧਨ ਮਾਨ, ਰਿਦੇ ਮੇ ਨਾ ਧਰੋ.

੪. ਅੜਿੱਲ ਦਾ ਚੌਥਾ ਭੇਦ—ਪ੍ਰਤਿ ਚਰਣ ਇੱਕੀ ਮਾਤ੍ਰਾ, ੧੧—੧੦ ਪਰ ਵਿਸ਼੍ਰਾਮ, ਅੰਤ ਰਗਣ. ਅਰ ਚੌਥੀ ਤੁਕ ਦੇ ਆਦਿ ਹੇ! ਹਰਹਾਂ! ਆਦਿਕ ਕੋਈ ਸੰਬੋਧਕ ਪਦ. ਇਸ ਦੀ "ਚੌਬੋਲਾ" ਸੰਗ੍ਯਾ ਭੀ ਹੈ. ਸੰਬੋਧਨ ਦੀ ਮਾਤ੍ਰਾ ਗਿਣਤੀ ਤੋਂ ਬਾਹਰ ਹੁੰਦੀ ਹੈ. ਉਦਾਹਰਣ—

ਸੁਨੈ ਗੁੰਗ ਜੋ ਯਾਹਿ, ਸੁ ਰਸਨਾ ਪਾਵਈ,
ਸੁਨੈ ਮੂੜ ਚਿਤ ਲਾਇ, ਚਤੁਰਤਾ ਆਵਈ,
ਦੂਖ ਦਰਦ ਭੌ ਨਿਕਟ, ਨ ਤਿਨ ਨਰ ਕੇ ਰਹੈ,
ਹੋ ! ਜੋ ਯਾਂਕੀ ਇਕ ਬਾਰ, ਚੌਪਈ ਕੋ ਕਹੈ.

[ਦਸਮਗ੍ਰੰਥ, ਬੇਨਤੀ ਚੋਪਾਈ ਦੇ ਅੰਤ]

## ਅਰੂਹਾ

ਇਸ ਦਾ ਨਾਮ "ਸੰਯੁਕ੍ਤਾ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗ. ।।ऽ, ।ऽ।, ।ऽ।, ऽ. ਉਦਾਹਰਣ—

ਸਜ ਸੈਨ ਭਟੰ ਚਲੇ ਤਹਾਂ,
ਰਣ ਬਾਲ ਬੀਰ ਮੱਡੇ ਜਹਾਂ,
ਬਹੁ ਭਾਂਤ ਬੀਰ ਸੱਘਾਰਹੀ,
ਸਰ ਓਘ ਪ੍ਰੋਘ * ਪ੍ਰਹਾਰਹੀ. [ਦਸਮਗ੍ਰੰਥ, ਰਾਮਾਵਤਾਰ]

**ਆਨੰਦ** ਦੇਖੋ, ਕੋਰੜਾ.

**ਆਭਾਰ** ਦੇਖੋ, ਸਵੈਯੇ ਦਾ ਰੂਪ ੨੭.

**ਆਰਯਾ** ਦੇਖੋ, ਗਾਹਾ.

**ਇੰਦਵ** ਦੇਖੋ, ਸਵੈਯੇ ਦਾ ਰੂਪ ੧੦.

**ਇੰਦੁਮਣੀ** ਦੇਖੋ, ਰੇਖ਼ਤਾ ਦਾ ਰੂਪ ੨.

---

* ਪ੍ਰਯੋਗ. ਨਸ਼ਾਨਾ ਜੋੜਕੇ.

# ਇੰਦ੍ਰਵਜ੍ਰਾ

ਲਛਣ— ਚਾਰ ਚਰਣ, ਪ੍ਰਤਿ ਚਰਣ ਤ, ਤ, ਜ, ਗ, ਗ. ऽऽ।, ऽऽ।, ।ऽ।, ऽ, ऽ.

ਉਦਾਹਰਣ—

ਆਨੰਦ ਮੂਲੰ ਜਨ ਗਜਾਨ ਦਾਤਾ,
ਸ਼ਤ੍ਰੂਨ ਸ਼ੂਲੰ ਧਨ ਧਾਮ ਤ੍ਰਾਤਾ. × × ×

नित्यं निरीहं विमलं विशोकं ।
स्वच्छन्द मानन्द मयं रमेशम् ।
योगीश्वर प्रार्चित पाद पद्मं ।
वन्दे सदाऽहं गुरु नानकं तम् ॥

[ਗੁਰੁ ਨਾਨਕ ਸਤੋਤ੍ਰ ਰਤਨਾਕਰ]

# ਏਕਅੱਛਰੀ - ਏਕਾਖਰੀ

ਲਛਣ— ਚਾਰ ਚਰਣ, ਪ੍ਰਤਿ ਚਰਣ ਇੱਕ ਦੀਰਘ ਅੱਖਰ. ਇਸ ਦਾ ਨਾਮ "ਸ਼੍ਰੀ" ਭੀ ਹੈ.

ਉਦਾਹਰਣ—

ਮਾ । ਭਾ । ਰਾ । ਦਾ ॥*

੨. ਦੂਜਾ ਭੇਦ—"ਮਹੀ" ਛੰਦ ਦੇ ਚਾਰੇ ਚਰਣਾਂ ਦੇ ਆਦਿ ਇੱਕੋ ਅਖਰ ਹੋਵੇ. ਮਹੀ ਦਾ

---

*ਮਾ—ਵਿਭੂਤਿ, ਭਾ— ਸ਼ੋਭਾ, ਰਾ—ਸੂਰਣ, ਦਾ—ਦਾਯਕ.

ਲਛਣ ਹੈ ਪ੍ਰਤਿ ਚਰਣ ਇੱਕ ਲਘੁ ਇੱਕ ਗੁਰੁ
ਉਦਾਹਰਣ–

ਅਜੈ। ਅਲੈ। ਅਭੈ। ਅਬੈ॥ [ ਜਾਪੁ ]

੩. ਤੀਜਾ ਲਛਣ–"ਮ੍ਰਿਗੇਂਦ੍ਰ" ਛੰਦ ਦੇ ਚਾਰੇ ਚਰਣਾਂ ਦੇ ਆਦਿ ਇੱਕੋ ਅੱਖਰ ਲਾਉਣ ਕਰਕੇ ਭੀ ਏਕਾਛਰੀ ਬਣਦਾ ਹੈ. ਮ੍ਰਿਗੇਂਦ੍ਰ ਦਾ ਲਛਣ ਹੈ–ਪ੍ਰਤਿ ਚਰਣ ਇੱਕ ਜਗਣ ISI.
ਉਦਾਹਰਣ–

ਅਗੰਜ। ਅਭੰਜ। ਅਲੱਖ। ਅਭੱਖ॥ [ਜਾਪੁ]

੪. ਚੌਥਾ ਭੇਦ– "ਸ਼ਸ਼ੀ" ਛੰਦ ਦੇ ਚੌਹਾਂ ਚਰਣਾ ਦੇ ਆਦਿ ਇੱਕੋ ਅੱਖ਼ਰ ਹੋਵੇ. ਸ਼ਸ਼ੀ ਦਾ ਲਛਣ– ਪ੍ਰਤਿ ਚਰਣ ਇੱਕ ਯਗਣ ISS.
ਉਦਾਹਰਣ–

ਨ ਰਾਗੇ। ਨ ਰੰਗੇ। ਨ ਰੂਪੇ। ਨ ਰੇਖੇ॥ [ਜਾਪੁ]

੫. ਪੰਜਵਾਂ ਭੇਦ– ਇੱਕ ਅੱਖਰ ਨਾਲ ਹੀ ਸਾਰਾ ਛੰਦ ਬਣੇ, ਦੂਜਾ ਅੱਖਰ ਨਾ ਲੱਗੇ. ਛੰਦ ਦੀ ਜਾਤਿ ਚਾਹੇ ਕੋਈ ਹੋਵੇ. ਉਦਾਹਰਣ–

ਕੇਕੀ* ਕੋਕ† ਕੰਕ‡ ਕੀ ਕੂਕ. ×××

---

* ਮੋਰ. † ਚਕਵਾ.

‡ ਇਕ ਗਿੱਧ ਜਾਤਿ, ਜਿਸਦੇ ਪੰਖ ਤੀਰਾਂ ਨੂੰ ਲਗਦੇ ਹਨ.

**ਏਕਾਵਲਿ** ਦੇਖੋ, ਪੰਕਜਬਾਟਿਕਾ ਦਾ ਰੂਪ ੨.

## ਏਲਾ

ਲਛਣ– ਤਿੰਨ ਚਰਣ, ਪ੍ਰਤਿ ਚਰਣ ਚੌਬੀਹ ਮਾਤ੍ਰਾ, ਪਹਿਲਾ ਵਿਸ਼੍ਰਾਮ ੧੧ ਪਰ, ਦੂਜਾ ੧੩ ਪਰ, ਅੰਤ ਦੋ ਗੁਰੁ. ਉਦਾਹਰਣ–

ਕਰਹੈਂ ਨਿੱਤ ਅਨਰਥ, ਅਰਥ ਨਹਿ ਏਕ ਕਮੈਹੈਂ,
ਨਹਿ ਲੈਹੈਂ ਹਰਿਨਾਮ, ਦਾਨ ਕਾਹੂ ਨਹਿ ਦੇਂਹੈਂ,
ਨਿੱਤ ਇੱਕ ਮਤ ਤਜੈਂ, ਇੱਕ ਮਤ ਨਿੱਤ ਉਚੈ ਹੈਂ.

[ਦਸਮਗ੍ਰੰਥ, ਕਲਕੀ]

੨. ਜੇ ਇਸ ਦੇ ਚਾਰ ਚਰਣ ਹੋਣ. ਅਰ ਅੰਤ ਦੋ ਗੁਰੁ ਦਾ ਨਿਯਮ ਨਾ ਹੋਵੇ, ਤਦ ਰੋਲਾ ਛੰਦ ਕਹਾਵੇਗਾ.

੩. ਪਿੰਗਲ ਗ੍ਰੰਥਾਂ ਵਿੱਚ ਏਲਾ ਦਾ ਲਛਣ ਹੈ– ਚਾਰ ਚਰਣ, ਪ੍ਰਤਿ ਚਰਣ ਸ, ਜ, ਨ, ਨ, ਯ. IIS, ISI, III, III, ISS. ਪੰਜ ਅਤੇ ਦਸ ਅਛਰਾਂ ਪਰ ਵਿਸ਼੍ਰਾਮ. ਉਦਾਹਰਣ–

ਜਗ ਮੇਂ ਨਹੀਂ ਸੁਖ ਤਨਿਕ ਕਰ ਵਿਚਾਰੋ,
ਸੁਖ ਸੰਪਦਾ, ਇਕ ਰਸ ਨ ਰਹਿ ਨਿਹਾਰੋ. ×××

## ਸਸਬਦਨਾ – ਸ਼ਸ਼ਿਵਦਨਾ

ਇਸ ਨੂੰ "ਅਕਰਾ" "ਅਣਕਾ" "ਅਨਹਦ"

"ਅਨੁਭਵ" "ਚੰਡਰਸਾ" ਅਤੇ "ਮਧੁਰਧੁਨਿ" ਭੀ ਆਖਦੇ ਹਨ.

ਲਛਣ—ਚਾਰ ਚਰਣ, ਪ੍ਰਤਿ ਚਰਣ ਨ, ਯ. III, ISS. ਉਦਾਹਰਣ—

ਜਬ ਕਰ ਲੇਖਾ। ਬਧਤ ਵਿਸੇਖਾ।
ਨਹਿ ਘਟ ਜਾਈ। ਭਲ ਪਤਿਆਈ॥ *

[ ਨਾਨਕ ਪ੍ਰਕਾਸ਼ ]

## ਸ਼ਸ਼ੀ

ਦੇਖੋ, "ਅਨਕਾ" ਅਤੇ "ਏਕਾਛਰੀ" ਦਾ ਚੌਥਾ ਭੇਦ, ਤਥਾ ਚਾਚਰੀ ਦਾ ਰੂਪ ੨.

**ਸਗੋਨਾ** ਦੇਖੋ, ਸੁਖਦਾ ਬ੍ਰਿੱਧ.

**ਸਟਪਟਾ** ਦੇਖੋ, ਹਰਿਗੀਤਿਕਾ ਦਾ ਰੂਪ ੨.

## ਸੱਦ

ਇਹ ਛੰਦ ਦੀ ਕੋਈ ਖ਼ਾਸ ਜਾਤਿ ਨਹੀਂ, ਕਿੰਤੂ ਲੰਮੀ ਹੇਕ ਨਾਲ ਗਾਯਾ ਹੋਯਾ ਪੇਂਡੂ ਲੋਕਾਂ ਦਾ ਪਜਾਰਾ ਗੀਤ ਹੈ. ਸੱਦਾਂ ਵਿੱਚ ਛੰਦਾਂ

---

* ਸੁਲਤਾਨ ਪੁਰ ਵਿਖੇ ਸਤਗੁਰ ਨਾਨਕ ਦੇਵ ਦੇ ਮੋਦੀ ਖਾਨੇ ਦੇ ਹਿਸਾਬ ਦਾ ਪ੍ਰਸੰਗ ਹੈ.

† ਉੱਚੀ ਧੁਨੀ ਨਾਲ ਪਜਾਰੇ ਨੂੰ ਸੱਦਣ ਲਈਂ ਪੁਕਾਰਣ ਕਾਰਣ, ਸੰਗਜਾ "ਸੱਦ" ਹੋਗਈ ਹੈ.

ਦੇ ਅਨੇਕ ਰੂਪ ਹੋਯਾ ਕਰਦੇ ਹਨ. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ "ਸੁੰਦਰ" ਜੀ ਦਾ ਸੱਦ ਰਾਗ ਰਾਮਕਲੀ ਵਿਖੇ ਹੈ, ਜਿਸ ਦੇ ਛੀ ਚਰਣ ਹਨ. ਅਰ ਏਹ "ਹੁਲਾਸ" ਛੰਦ ਦੀ ਜਾਤਿ ਦਾ ਇੱਕ ਭੇਦ ਹੈ. ਪਹਲੇ ਚਰਣ ਦੀਆਂ ੨੩ ਮਾਤ੍ਰਾ, ਦੂਜੇ ਦੀਆਂ ੨੫, ਚਾਰ ਚਰਣਾਂ ਦੀਆਂ ਅਠਾਈ ਅਠਾਈ. ਦੂਜੀ ਤੁਕ ਦਾ ਅੰਤਿਮ ਪਦ ਸਿੰਘਾਵਲੋਕਨ ਨਜਾਯ ਕਰਕੇ ਤੀਜੀ ਤੁਕ ਦੇ ਮੁੱਢ. ਉਦਾਹਰਣ—

ਜਗਦਾਤਾ ਸੋਇ ਭਗਤ ਵਛਲ ਤਿਹੁ ਲੋਇ ਜੀਉ,
ਗੁਰੁਸਬਦ ਸਮਾਵਏ ਅਵਰੋ ਨ ਜਾਣੈ ਕੋਇ ਜੀਉ,—
ਅਵਰੋ ਨ ਜਾਣੈ ਸਬਦ ਗੁਰੁ ਕੇ ਏਕ ਨਾਮ ਧਿਆਵਹੇ,
ਪਰਸਾਦਿ ਨਾਨਕ ਗੁਰੂ ਅੰਗਦ ਪਰਮਪਦਵੀ ਪਾਵਹੇ. ×××

੨. ਦਸਮਗ੍ਰੰਥ ਵਿੱਚ ਵਿਖਮਪਦ "ਸੱਦ" ਹੈ, ਜਿਸ ਦੇ ਤਿੰਨ ਚਰਣ ਹੈਨ, ਪ੍ਰਤਿ ਚਰਣ ੨੯ ਮਾਤ੍ਰਾ. ਪਹਿਲਾ ਵਿਸ਼੍ਰਾਮ ੧੭ ਪਰ, ਦੂਜਾ ੧੨ ਪਰ, ਅੰਤ ਯਗਣ ।ऽऽ. ਉਦਾਹਰਣ—

ਸੁਣਕੈ ਸੱਦ ਮਾਹੀ ਦਾ ਮੇਹੀ, ਪਾਣੀ ਘਾਹ ਮੁਤੋਨੇ,*
ਕਿਸਹੀ ਨਾਲ ਨ ਰਲੀਆ ਕਾਈ, ਕਾਰੀ ਸ਼ੌਕ ਪਯੋਨੇ,
ਗਯਾ ਫਿਰਾਕ ਮਿਲਾ ਮਿੱਤ ਮਾਹੀ, ਤਾਹੀ ਸ਼ੁਕਰ ਕਿਤੋਨੇ.

---

* ਮਹੀਆਂ ਨੇ ਪਾਣੀ ਅਤੇ ਘਾਹ ਤਯਾਗ ਦਿੱਤਾ. ਇਸ ਸੱਦ ਵਿਚ ਮਾਹੀ ਤੋਂ ਭਾਵ ਕਰਤਾਰ ਹੈ, ਅਤੇ ਮੱਝੀ ਤੋਂ ਭਾਵ ਜਿਗਯਾਸੂ ਹੈ.

# ਸਬਦ

ਜੈਸੇ ਤੁਕਾਰਾਮ ਨਾਮਦੇਵ ਆਦਿਕ ਭਗਤਾਂ ਦੀ ਪਦਰਚਨਾ "ਅਭੰਗ"* ਅਰ ਸੂਰਦਾਸ ਮੀਰਾਂ ਬਾਈ ਆਦਿਕ ਦੀ ਵਿਸਨੁਪਦ ਪ੍ਰਸਿੱਧ ਹੈ, ਤੈਸੇ ਹੀ ਸ਼੍ਰੀ ਗੁਰੂ ਸਾਹਿਬ ਦੇ ਛੰਦ ਰੂਪ ਵਾਕ੍ਯ "ਸ਼ਬਦ" ਆਖੀਦੇ ਹਨ. ਸ਼ਬਦ ਛੰਦ ਦੀ ਖ਼ਾਸ ਜਾਤਿ ਨਹੀਂ ਹੈ. ਅਨੇਕ ਛੰਦਾਂ ਦਾ ਰੂਪ ਸ਼ਬਦਾਂ ਵਿਖੇ ਦੇਖਿਆ ਜਾਂਦਾ ਹੈ. ਇਸ ਗ੍ਰੰਥ ਵਿੱਚ ਅਨੇਕ ਉਦਾਹਰਣ "ਪਦ" ਆਦਿਕ ਸਿਰਲੇਖਾਂ ਹੇਠ ਭਿੰਨ ਭਿੰਨ ਦਿਖਾਯੇ ਗਯੇ ਹਨ.

# ਸਬਾਸ

ਇਸਦਾ ਨਾਮ "ਸਵਾਸਨ"ਅਤੇ "ਸੁਵਾਸ" ਭੀ ਹੈ.

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ਨ, ਜ, ਲ. ।।।, ।ऽ।, ।. ਉਦਾਹਰਣ—

---

* ਅਭੰਗ ਵਰਣ ਛੰਦ ਹੈ, ਇਸ ਦੇ ਅਨੇਕ ਭੇਦ ਹਨ, ਪਰੰਤੂ ਦੋ ਮੁੱਖ ਹੈਨ:—

(ੳ) ਚਾਰ ਚਰਣ, ਪ੍ਰਤਿ ਚਰਣ ੨੨ ਅਕ੍ਸ਼ਰ, ਤਿੰਨ ਵਿਸ਼੍ਰਾਮ ਛੀ ਛੀ ਪਰ, ਅੰਤਿਮ ਚਾਰ ਪਰ.

(ਅ) ਚਾਰ ਚਰਣ, ਪ੍ਰਤਿ ਚਰਣ ੧੬ ਅਕ੍ਸ਼ਰ, ਅੱਠ ਅੱਠ ਪਰ ਦੋ ਵਿਸ਼੍ਰਾਮ.

ਚਲਤ ਖਤੰਗਹਿ । ਭਟ ਤਨ ਭੰਗਹਿ ।
ਬਰਨ ਸੁਰੰਗਹਿ । ਗਿਰਤ ਤੁਰੰਗਹਿ ॥ [ਗੁਰੁਪ੍ਰਤਾਪ ਸੂਰਯ]

**ਸਮਰ** ਦੇਖੋ, ਛੱਪਯ ਦਾ ਰੂਪ ੧੧.

**ਸਮਾਨ** ਦੇਖੋ, ਸਵੈਯੇ ਦਾ ਰੂਪ ੬.

## ਸਮਾਨਕਾ-ਸਮਾਨਿਕਾ

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਰ, ਜ, ਗ. SIS, ISI, S. ਉਦਾਹਰਣ-

ਧਾਰਕੈ ਗੁਰੂ ਗਿਰਾ । ਕਾਮ ਕ੍ਰੋਧ ਤੇ ਫਿਰਾ ।
ਸ਼ਾਂਤ ਚਿੱਤ ਹ੍ਵੈ ਰਹਜੋ । ਲਾਭ ਦੇਹ ਕੋ ਲਹਜੋ ॥

੨. ਦਸਮਗ੍ਰੰਥ ਵਿਖੇ "ਪ੍ਰਮਾਣਿਕਾ" ਦਾ ਹੀ ਨਾਮ ਸਮਾਨਿਕਾ ਆਯਾ ਹੈ, ਅਰਥਾਤ ਪ੍ਰਤਿ ਚਰਣ ਜ, ਰ, ਲ, ਗ. ISI, SIS, I, S. ਉਦਾਹਰਣ-

ਨਰੇਸ ਸੰਗ ਕੈਦਏ । ਪ੍ਰਬੀਨ ਬੀਨਕੈ ਲਏ ।
ਸਨੱਧ ਬੱਧ ਹ੍ਵੈ ਚਲੇ । ਸੁਬੀਰ ਬੀਰਹਾ ਭਲੇ ॥
[ਦਸਮਗ੍ਰੰਥ ਰਾਮਾਵਤਾਰ]

**ਸਮਾਨੀ** ਦੇਖੋ, ਮੱਲਿਕਾ.

## ਸਰਸੀ

ਇਸ ਦਾ ਨਾਮ ਬਾਵਾ ਸੁਮੇਰ ਸਿੰਘ ਜੀ ਨੇ

"ਗੁਰੁਪਦ ਪ੍ਰੇਮ ਪ੍ਰਕਾਸ਼" ਵਿੱਚ "ਸੁਥਰਾ" ਲਿਖਿਆ ਹੈ.*

ਲਛਣ – ਚਾਰ ਚਰਣ, ਪ੍ਰਤਿ ਚਰਣ ੨੭ ਮਾਤ੍ਰਾ. ਪਹਿਲਾ ਵਿਸ਼੍ਰਾਮ ੧੬ ਪਰ ਦੂਜਾ ੧੧ ਪਰ, ਅੰਤ ਗੁਰੁ ਲਘੁ. ਉਦਾਹਰਣ–

ਏਕਾ ਮਾਈ ਜੁਗਤਿ ਵਿਆਈ, ਤਿਨ ਚੇਲੇ ਪਰਵਾਣ,
ਇਕੁ ਸੰਸਾਰੀ ਇਕੁ ਭੰਡਾਰੀ, ਇਕੁ ਲਾਏ ਦੀ ਬਾਣ. ×××
[ ਜਪੁ ]

ਮੁੱਸਲਮਾਨਾ ਸਿਫਤ ਸਰੀਅਤ, ਪੜ ਪੜ ਕਰਹਿ ਬਿਚਾਰ,
ਬੰਦੇ ਸੇ ਜਿ ਪਵਹਿ ਵਿਚ ਬੰਦੀ, ਵੇਖਣ ਕਉ ਦੀਦਾਰ,
ਹਿੰਦੂ ਸਾਲਾਹੀ ਸਾਲਾਹਨ, ਦਰਸਨ ਰੂਪ ਅਪਾਰ,
ਤੀਰਥ ਨਾਵਹਿ ਅਰਚਾ ਪੂਜਾ, ਅਗਰ ਵਾਸ ਬਹਕਾਰ.
[ ਵਾਰ ਆਸਾ ਮਹਲਾ ੧ ]

ਪਰ ਦਾਰਾ, ਪਰਧਨ ਪਰਲੋਭਾ, ਹਉਮੈ ਬਿਖੈ ਬਿਕਾਰ,
ਦੁਸਟਭਾਉ ਤਜ ਨਿੰਦ ਪਰਾਈ, ਕਾਮ ਕ੍ਰੋਧ ਚੰਡਾਰ. ×××
[ ਮਲਾਰ ਮਹਲਾ ੧ ]

ਸਜ ਸਜ ਹੀਰ ਚੀਰ ਅੱਗ ਅੰਗਨ, ਪਹੁਚਤ ਭੀ ਹਰਿਦ੍ਵਾਰ,
ਉਤ ਸੋ ਹਰਖ ਵਿਨੋਦ ਮਾਨ ਮਨ, ਗਾਵਤ ਮੰਗਲਚਾਰ,
ਪ੍ਰਾਪਤ ਭੀ ਅਪਸਰ ਗਨ ਸਬਹੀ, ਇੰਦ੍ਰਸਭਾ ਦਰਬਾਰ,
ਬੰਦਨ ਕਰਤ ਵਿਜੈ ਬਿਨਤੀ ਲਖ, ਹਰਿਪਦ ਬਾਰੰਬਾਰ.
[ ਸਰਬ ਲੌਹ ]

੨. ਵਰਣਿਕ ਸਰਸੀ ਦਾ ਲਛਣ ਹੈ– ਚਾਰ ਚਰਣ, ਪ੍ਰਤਿ ਚਰਣ ਨ, ਜ, ਭ, ਜ, ਜ, ਜ,

* "ਕਬਹੁਕ ਸ਼੍ਰੀ ਸਤਗੁਰੂ ਕੇ ਆਗੇ ਭਯੋ ਕੀਰਤਨ ਚਾਰੁ."

ਰ. ।।।, ।ऽ।, ऽ।।, ।ऽ। ।ऽ।, ।ऽ।, ऽ।ऽ. ੧੧ ਅਰੁ ੧੦ ਅਛਰ ਪਰ ਵਿਸ਼੍ਰਾਮ. ਇਸ ਦਾ ਨਾਮ "ਪੰਚਕਾਵਲੀ" ਭੀ ਹੈ. ਉਦਾਹਰਣ—

ਸਿਮਰਤ ਪ੍ਰੇਮ ਸੇ ਗੁਰੁ ਗਿਰਾ, ਰਹਿਤੇ ਜਗ ਮੇ ਸਦਾ ਸੁਖੀ,
ਕਰਤ ਬਿਹਾਰ ਕਾਰ ਜਗ ਕੇ, ਨਹਿ ਹੋਵਤ ਸੋ ਕਦਾ ਦੁਖੀ. ×××

**ਸਰਵਗਾਮੀ** ਦੇਖੋ, ਸਵੈਯੇ ਦਾ ਰੂਪ ੩੩.

## ਸਲੋਕ ( श्लोक )

ਉਸਤਤਿ ਦਾ ਨਾਮ ਸ਼ਲੋਕ ਹੈ. ਯਸ਼ ਦੇ ਛੰਦ ਨੂੰ ਸ਼ਲੋਕ ਆਖੀਦਾ ਹੈ, ਪਰੰਤੂ ਕਾਵ੍ਯ ਗ੍ਰੰਥਾਂ ਵਿੱਚ ਪਦਕਾਵ੍ਯ ਲਈ "ਸ਼ਲੋਕ" ਪਦ ਵਰਤਿਆ ਗਯਾ ਹੈ. ਸ਼੍ਰੀ ਗੁਰੁ ਗ੍ਰੰਥ ਸਾਹਿਬ ਵਿੱਚ "ਸਲੋਕ" ਸਿਰਲੇਖ ਹੇਠ ਅਨੰਤ ਛੰਦ ਆਏ ਹਨ. ਜਿਨ੍ਹਾਂ ਵਿੱਚੋਂ ਕੁਛ ਰੂਪ ਇਸ ਥਾਂ ਦਿਖਾਉਨੇ ਹਾਂ—

੧. ਦੇਖੋ, ਉਪਮਾਨ.
੨. ਦੇਖੋ, ਉੱਲਾਲਾ.
੩. ਦੇਖੋ, ਅਨੁਸ਼੍ਟੁਪ.
੪. ਦੇਖੋ, ਸਰਸੀ.
੫. ਆਸਾ ਦੀ ਵਾਰ ਵਿੱਚ "ਹਾਕਲ" ਛੰਦ

ਦਾ ਨਾਮ ਸਲੋਕ ਆਯਾ ਹੈ, ਯਥਾ—

ਪੜ੍ਹ ਪੁਸਤਕ ਸੰਧਿਆਬਾਦੰ,
ਸਿਲ ਪੂਜਸਿ ਬਗੁਲਸਮਾਧੰ,
ਮੁਖ ਝੂਠ ਬਿਭੂਖਣ ਸਾਰੰ,
ਤ੍ਰੈਪਾਲ ਤਿਹਾਲ ਬਿਚਾਰੰ.

੬. ਵਾਰ ਆਸਾ ਵਿਖੇ "ਚਉਪਈ" ਰੂਪ ਸਲੋਕ :—

ਵਿਸਮਾਦ ਨਾਦ ਵਿਸਮਾਦ ਵੇਦ,
ਵਿਸਮਾਦ ਜੀਅ ਵਿਸਮਾਦ ਭੇਦ.××

੭. "ਦੋਹਾ" ਰੂਪ ਸਲੋਕ :—

ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ,
ਨਾਨਕ ਦ੍ਰਿਸਟੀ ਆਇਆ, ਉਸਤਤਿ ਕਰਨੈ ਜੋਗ.
[ਬਾਵਨ ਅਖਰੀ]

ਕੋਟਿ ਬਿਘਨ ਤਿਸੁ ਲਾਗਤੇ, ਜਿਸ ਨੋ ਵਿਸਰੈ ਨਾਉ,
ਨਾਨਕ ਅਨਦਿਨ ਬਿਲਪਤੇ, ਜਿਉਂ ਸੁੰਞੈ ਘਰ ਕਾਉ.
[ਵਾਰ ਗੂਜਰੀ ੨]

ਚੰਦਨ ਚੰਦ ਨ ਸਰਦ ਰੁਤਿ, ਮੂਲਿ ਨ ਮਿਟਈ ਘਾਮ,
ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿਨਾਮ. [ਵਾਰ ਜੈਤਸਰੀ]

ਸ੍ਰੀ ਗੁਰੁ ਤੇਗ ਬਹਾਦੁਰ ਸਾਹਿਬ, ਕਬੀਰ ਅਤੇ ਫ਼ਰੀਦ ਜੀ ਦੇ ਸਲੋਕ ਸਭ ਦੋਹਾਰੂਪ ਹੈਨ.

੮. ਵਿਖਮਪਦ "ਸਾਰ" ਦਾ ਰੂਪ ਸਲੋਕ —

ਜਿਨਸ ਥਾਪ ਜੀਆ ਕਉ ਭੇਜੈ, ਜਿਨਸ ਥਾਪ ਲੈਜਾਵੈ,
ਆਪੇ ਥਾਪ ਉਥਾਪੇ ਆਪੈ, ਏਤੇ ਵੇਸ ਕਰਾਵੈ.
[ਵਾਰ ਸਾਰੰਗ, ਮਹਲਾ ੧]

੯. ਦੇਖੋ, ਸੋਰਠਾ ਅਤੇ ਡਖਣਾ.

**ਸਵੱਯਾ** ਦੇਖੋ, ਸਵੈਯਾ.

**ਸਵਾਸਨ** ਦੇਖੋ, ਸਬਾਸ.

## ਸਵੈਯਾ

ਇਹ ਚਾਰ ਚਰਣ ਦਾ ਸਰਵਪ੍ਰਿਯ ਛੰਦ, ਭਿੰਨ ਭਿੰਨ ਨਾਮਾਂ ਦਾ ਦੇਖੀਦਾ ਹੈ, ਪਰੰਤੂ ਵਿਸ਼ੇਸ ਕਰਕੇ ਸਿਰਲੇਖ "ਸਵੈਯਾ" ਹੀ ਹੋਯਾ ਕਰਦਾ ਹੈ.

ਮਾਤ੍ਰਿਕ ਸਵੈਯੇ ਦੇ ਚਾਰੇ ਚਰਣਾਂ ਦਾ ਪਦਾਂਤ ਅਨੁਪ੍ਰਾਸ ਮਿਲੇ ਤਦ ਉੱਤਮ ਹੈ, ਨਹੀਂ ਤਾਂ ਦੋ ਚਰਣਾਂ ਦਾ ਜ਼ਰੂਰ ਮਿਲਣਾ ਚਾਹੀਯੇ, ਦੇਖੋ, ਉਦਾਹਰਣ ੪ ਦਾ ਰੂਪ ਦੂਜਾ.

ਵਰਣਿਕ ਸਵੈਯੇ ਦੇ ਚਾਰੇ ਚਰਣਾਂ ਦਾ ਅੰਤਯਾਨੁਪ੍ਰਾਸ ਸਮਾਨ ਹੋਣਾ ਕਵੀਆਂ ਨੇ ਵਿਧਾਨ ਕੀਤਾ ਹੈ.

ਇਸ ਛੰਦ ਦੇ ਬਹੁਤ ਭੇਦ ਕਾਵਯਗ੍ਰੰਥਾਂ ਵਿੱਚ ਪਾਏ ਜਾਂਦੇ ਹਨ, ਉਨ੍ਹਾਂ ਵਿੱਚੋਂ ਜੋ ਸਿੱਖ-ਕਾਵਯ ਵਿੱਚ ਆਏ ਹਨ, ਅਥਵਾ ਸਾਨੂੰ ਰੋਚਕ

ਪ੍ਰਤੀਤ ਹੋਏ ਹਨ, ਉਹ ਪਾਠਕਾਂ ਦੇ ਗ੍ਯਾਨ ਲਈਂ ਲਕ੍ਸ਼ਣ ਅਤੇ ਉਦਾਹਰਣਾਂ ਸਮੇਤ ਅੱਗੇ ਲਿਖਦੇ ਹਾਂ :—

੧. ਸਵੈਯੇ ਦਾ ਪਹਿਲਾ ਰੂਪ ਹੈ "ਬੀਰ," ਜਿਸ ਦਾ ਲਕ੍ਸ਼ਣ ਹੈ—ਚਾਰ ਚਰਣ, ਪ੍ਰਤਿ ਚਰਣ ੩੧ ਮਾਤ੍ਰਾ, ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੫ ਮਾਤ੍ਰਾ ਪਰ, ਅੰਤ ਗੁਰੁ ਲਘੁ. ਇਸ ਦਾ ਨਾਮ ਮਾਤ੍ਰਿਕ ਸਵੈਯਾ* ਭੀ ਹੈ. ਉਦਾਹਰਣ—

ਨਾਭਿਕਮਲ ਤੇ ਬ੍ਰਹਮਾ ਉਪਜੇ,
ਬੇਦ ਪੜਹਿ ਮੁਖ ਕੰਠ ਸਵਾਰ. ××
ਜਾਕੀ ਭਗਤਿ ਕਰਹਿ ਜਨ ਪੂਰੇ,
ਮੁਨਿ ਜਨ ਸੇਵਹਿ ਗੁਰੁ ਵੀਚਾਰ. ×××

[ ਗੂਜਰੀ ਮਹਲਾ ੧ ]

ਸਾਰ ਮਹਾਂ ਸਿਮਰਨ ਸਤਨਾਮੂ,
ਕਾਰ ਮਹਾਂ ਕਰਬੋ ਉਪਕਾਰ,
ਇਨ ਦੋਨਹੁ ਬਿਨ ਮਾਨੁਖ ਤਨ ਧਿਕ,
ਸਮੋ ਬਿਤਾਵਹਿ ਲਖੈ ਨ ਸਾਰ,
ਪੂਛ ਸੀਂਗ ਬਿਨ ਪਸ਼ੂ ਜਨਮ ਤਿਨ,
ਆਏ ਬਾਦ ਬੀਚ ਸੰਸਾਰ,

---

* ਲਘੁ ਗੁਰੁ ਦੇ ਹਿਸਾਬ ਨਾਲ ਜੈਸੇ ਛੱਪਯ ਅਰ ਦੋਹੇ ਛੰਦ ਆਦਿਕਾਂ ਦੇ ਅਨੰਤ ਰੂਪ ਹੈਨ, ਤੈਸੇ ਹੀ ਮਾਤ੍ਰਿਕ ਸਵੈਯਾ ਭੀ ਅਨੇਕ ਨਾਮਾਂ ਦਾ ਹੈ. ਯਥਾ—੬ ਲਘੁ, ੫੯ ਗੁਰੁ ਦਾ "ਰਵਨ". ੧੦ ਲਘੁ, ੫੭ ਗੁਰੁ ਦਾ "ਮੰਜੁਲ". ੧੨੦ ਲਘੁ, ੨ ਗੁਰੁ ਦਾ "ਤੁਰੰਗ." ਇਤ੍ਯਾਦਿ.

ਅੰਤ ਸਮੈਂ ਯਮ ਦੂਤ ਗਹੈਂ ਦ੍ਰਿੜ੍ਹ,
ਕ੍ਰੂਰਤ ਗਮਨੈ ਦ੍ਵੈਕਰ ਝਾਰ.*

[ਗੁਰੁਪ੍ਰਤਾਪ ਸੂਰਯ]

ਲਘੁ ਗੁਰੁ ਦੇ ਹਿਸਾਬ ਜੇ ਇਸ ਬੀਰ ਸਵੈਯੇ ਦਾ ਭੇਦ ਦੇਖੀਯੇ ਤਦ "ਸੇਨ" ਹੈ, ਕਯੋਂਕਿ ਇਸ ਵਿੱਚ ੩੧ ਗੁਰੁ ਅਰੁ ੬੨ ਲਘੁ ਹੈਨ.

੨. ਸਵੈਯੇ ਦਾ ਦੂਜਾ ਰੂਪ ਹੈ "ਬਾਣ". ਲਕ੍ਸ਼ਣ– ਪ੍ਰਤਿ ਚਰਣ ੩੧ ਮਾਤ੍ਰਾ, ੧੬ ਅਰੁ ੧੫ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ–

ਅੰਮ੍ਰਿਤ ਨਾਮ ਤੁਮਾਰਾ ਠਾਕੁਰ,
ਏਹੁ ਮਹਾਰਸ ਜਨਹਿ ਪੀਓ,
ਜਨਮ ਜਨਮ ਚੂਕੇ ਭੈ ਭਾਰੇ,
ਦੁਰਿਤ ਬਿਨਾਸਯੋ ਭਰਮ ਬੀਓ××× [ਆਸਾ ਮ: ੫]

੩. ਸਵੈਯੇ ਦਾ ਤੀਜਾ ਰੂਪ ਹੈ "ਸੋਮਜ". ਲਕ੍ਸ਼ਣ– ਪ੍ਰਤਿ ਚਰਣ ੩੧ ਮਾਤ੍ਰਾ, ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੫ ਪਰ, ਅੰਤ ਨਗਣ ।।।. ਉਦਾਹਰਣ–

---

* ਭਾਈ ਲੱਧਾ ਦੇ ਪ੍ਰਸੰਗ ਵਿੱਚ, ਸ਼੍ਰੀ ਗੁਰੁ ਅਰਜਨ ਦੇਵ ਨੇ, ਪਰਉਪਕਾਰ ਦੀ ਮਹਿਮਾ ਕਥਨ ਕਰੀ ਹੈ.

ਮੁਖ ਤੇ ਟੀਕਾ ਸਹਿਤ ਉਚਾਰਤ,
ਰਾਮ ਰਿਦੇ ਨਹਿ ਪੂਰਨ ਰਹਿਤ,
ਕਰ ਉਪਦੇਸ਼ ਸੁਨਾਵੈ ਲੋਗਨ,
ਕਛੁ ਨ ਕਮਾਵੈ ਆਪਨ ਕਹਿਤ,
ਪੰਡਿਤ ! ਬੇਦ ਵਿਚਾਰ ਸਦਾ ਤੁਮ,
ਕ੍ਰੋਧ ਨਿਵਾਰੋ ਕਜੋਂ ਉਰ ਦਹਿਤ?
ਅਗ੍ਰਜ ਸਾਲਗ੍ਰਾਮ ਧਰਜੋ ਹੈ,
ਮਨ ਦਿਜ, ਤੋਰ ਦਸੋ ਦਿਸ ਬਹਿਤ.

[ਗੁਰੁਵਿਲਾਸ ਪਾਤਸ਼ਾਹੀ ੬]

੪. ਸਵੈਯੇ ਦਾ ਚੌਥਾ ਰੂਪ ਹੈ "ਦੰਡਕਲਾ". ਇਸ ਨੂੰ "ਨਿਸਾਕਰ" ਭੀ ਆਖਦੇ ਹਨ.

ਲਛਣ- ਚਾਰ ਚਰਣ, ਪ੍ਰਤਿ ਚਰਣ ੩੨ ਮਾਤ੍ਰਾ, ੧੬-੧੬ ਪਰ ਦੋ ਵਿਸ਼੍ਰਾਮ, ਅੰਤ ਸਗਣ ।।ऽ. ਉਦਾਹਰਣ-

ਬੁੱਧਿ ਵਿਵੇਕ ਗਜਾਨ ਅਰੁ ਵਿਦਜਾ,
ਸਫਲ ਹੋਤ ਉਪਕਾਰ ਕਰਤ ਜੋ.×××

੨ ਦੰਡਕਲਾ ਦਾ ਦੂਜਾ ਭੇਦ-੧੮-੧੪ ਮਾਤ੍ਰਾ ਪਰ ਦੋ ਵਿਸ਼੍ਰਾਮ, ਅੰਤ ਸਗਣ ।।ऽ. ਉਦਾਹਰਣ-

ਸਤਿਗੁਰੁ ਮਤਿਗੂੜ ਬਿਮਲ ਸਤਸੰਗਤਿ,
ਆਤਮਰੰਗ ਚਲੂਲ ਭਯਾ,
ਜਾਗਜਾ ਮਨੁ ਕਵਲ ਸਹਿਜ ਪਰਕਾਸਜਾ,
ਅਭੈ ਨਿਰੰਜਨ ਘਰਹਿ ਲਹਾ,

ਸਤਿਗੁਰ ਦਯਾਲੁ ਹਰਿਨਾਮ ਦ੍ਰਿੜਾਯਾ,
ਤਿਸੁ ਪ੍ਰਸਾਦਿ ਵਸਿ ਪੰਚ ਕਰੇ,
ਕਵਿ ਕਲਜ ਠਕੁਰ ਹਰਿਦਾਸ ਤਨੇ ਗੁਰੁ,
ਰਾਮਦਾਸ ਸਰ ਅਭਰ ਭਰੇ. [ਸਵੈਯੇ ਮ: ੪ ਕੇ]

**੫. ਸਵੈਯੇ ਦਾ ਪੰਜਵਾਂ ਰੂਪ ਹੈ "ਮਲਿੰਦ".**

**ਲਕ੍ਸ਼ਣ– ਪ੍ਰਤਿ ਚਰਣ ੩੨ ਮਾਤ੍ਰਾ, ੧੬-੧੬ ਮਾਤ੍ਰਾ ਪਰ ਦੋ ਵਿਸ਼੍ਰਾਮ, ਅੰਤ ਯਗਣ ।ऽऽ.**

**ਉਦਾਹਰਣ–**

ਆਪੇ ਆਪ ਖਾਇ ਹਉ ਮੇਟੈ,
ਅਨਦਿਨੁ ਹਰਿਰਸ ਗੀਤ ਗਵੈਯਾ,
ਗੁਰਮੁਖ ਪਰਚੈ ਕੰਚਨ ਕਾਯਾ,
ਨਿਰ ਭਉ ਜੋਤੀ ਜੋਤਿ ਮਿਲੈਯਾ.×××
[ਬਿਲਾਵਲ ਅਸਟਪਦੀਆਂ ਮਹਲਾ ੪]

ਤੇ ਸਾਧੂ ਹਰਿ ਮੇਲਹੁ ਸ੍ਵਾਮੀ,
ਜਿਨ ਜਪਿਆ ਗਤਿ ਹੋਇ ਹਮਾਰੀ,
ਤਿਨ ਕਾ ਦਰਸ ਦੇਖ ਮਨ ਬਿਗਸੈ,
ਖਿਨ ਖਿਨ ਤਿਨ ਕਉ ਹਉ ਬਲਿਹਾਰੀ.×××
[ਭੈਰਉ ਮਹਲਾ ੪]

ਗੁਣ ਸਮੂਹ ਫਲ ਸਗਲ ਮਨੋਰਥ,
ਪੂਰਨ ਹੋਈ ਆਸ ਹਮਾਰੀ,
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ,
ਬਿਨਸ ਜਾਹਿ ਹਰਿਨਾਮ ਉਚਾਰੀ.×××
[ਸਵੈਯੇ ਸ੍ਰੀ ਮੁਖਵਾਕ ਮ: ੫]

**੨ ਕੇਵਲ ਦੋ ਗੁਰੁ ਅੰਤ (ਯਗਣ ਦੀ ਥਾਂ) ਹੋਣੇ ਭੀ "ਮਲਿੰਦ" ਦਾ ਇੱਕ ਰੂਪ ਹੈ, ਯਥਾ–**

ਕਬ ਲਾਗੈ ਮਸਤਕ ਚਰਨਨ ਰਜ,
ਦਰਸ ਦਯਾਲੁ ਦ੍ਰਿਗਨ ਕਬ ਪੇਖੋਂ,
ਅੰਮ੍ਰਿਤ ਬਚਨ ਸੁਨੋ ਕਬ ਸ੍ਰਵਨਨਿ,
ਕਬ ਰਸਨਾ ਬੇਨਤੀ ਬਿਸੇਖੋਂ,
ਕਬ ਤਨਿ ਕਰੋਂ ਡੰਡੌਤ ਬੰਦਨਾ,
ਪਰਿ ਪਰਿ ਪਗਨਿ ਕ੍ਰਿਪਾ ਪੁਨ ਰੇਖੋਂ,
ਪ੍ਰੇਮ ਭਕ੍ਤਿ ਸੁ ਪ੍ਰਤੱਛ ਪ੍ਰਾਨਪਤਿ,
ਗ੍ਯਾਨ ਧ੍ਯਾਨ ਜੀਵਨ ਪਦ ਲੇਖੋਂ.

[ਭਾਈ ਗੁਰੁਦਾਸ ਜੀ]

## ੬. ਸਵੈਯੇ ਦਾ ਛੀਵਾਂ ਰੂਪ ਹੈ "ਸਮਾਨ".

ਲਕ੍ਸ਼ਣ— ਪ੍ਰਤਿ ਚਰਣ ੩੨ ਮਾਤ੍ਰਾ, ਸੋਲਾਂ ਸੋਲਾਂ ਮਾਤ੍ਰਾ ਪਰ ਦੋ ਵਿਸ਼੍ਰਾਮ, ਅੰਤ ਭਗਣ ऽ।।.

ਉਦਾਹਰਣ—

ਬ੍ਰਹਮਾਦਿਕ ਸਿਵ ਛੰਦ ਮੁਨੀਸਰ,
ਰਸਿਕ ਰਸਿਕ ਠਾਕੁਰ ਗੁਨ ਗਾਵਤ, ×××
ਰੇ ਮਨ ਮੂੜ੍ਹ ਸਿਮਰ ਸੁਖਦਾਤਾ,
ਨਾਨਕ ਦਾਸ ਤੁਝੈ ਸਮਝਾਵਤ.

[ਸਵੈਯੇ ਸ੍ਰੀ ਮੁਖਵਾਕ ਮਹਲਾ ੫]

ਪਾਰਸ ਪਰਸ ਦਰਸ ਕਤ ਸਜਨੀ!
ਕਤ ਵੈ ਨੈਨ ਬੈਨ ਮਨ ਮੋਹਨ,
ਕਤ ਵੈ ਦਸਨ ਹਸਨ ਸੋਭਾਨਿਧਿ,
ਕਤ ਵੈ ਗਵਨ ਭਵਨ ਬਨ ਸੋਹਨ.×××

[ਭਾਈ ਗੁਰੁਦਾਸ ਜੀ]

## ੭. ਸਵੈਯੇ ਦਾ ਸੱਤਵਾਂ ਰੂਪ ਹੈ ਮਾਤ੍ਰਿਕ "ਦੁਮਿਲ".

ਲਛਣ– ਚਾਰ ਚਰਣ, ਪ੍ਰਤਿ ਚਰਣ ੩੨ ਮਾਤ੍ਰਾ, ਪਹਿਲਾ ਵਿਸ਼੍ਰਾਮ ੧੦ ਪਰ, ਦੂਜਾ ੮ ਪਰ ਅਰ ਤੀਜਾ ੧੪ ਪਰ, ਅੰਤ ਸਗਣ ਅਤੇ ਦੋ ਗੁਰੁ ।।ऽ, ऽ, ऽ. ਉਦਾਹਰਣ–

ਜਯ ਜਯ ਕਲਗੀਧਰ, ਸੇਵਕ ਦੁਖ ਹਰ,
ਨਹਿ ਸਮਸਰ ਬਲ ਕੇ ਧਾਰੀ,
ਸਤਿ ਧਰਮ ਪ੍ਰਚਾਰਕ, ਦੰਭ ਵਿਦਾਰਕ,
ਜਨ ਤਾਰਕ ਛਲਿ ਕੇ ਮਾਰੀ,
ਜਾਤੀ ਅਭਿਮਾਨੀ, ਅਤਿ ਅਗਜਾਨੀ,
ਸੁਮਤਿ ਉੱਚ ਤਿਨ ਹੈ ਕੀਨੀ,
ਅਜ ਕੇਸਰਿ ਕੀਨੇ, ਮੂਢ ਪ੍ਰਬੀਨੇ,
ਹਰਿ* ਸਮਤਾ ਤ੍ਰਿਣ ਕੋ ਦੀਨੀ.

੮. ਸਵੈਯੇ ਦਾ ਅੱਠਵਾਂ ਰੂਪ ਹੈ "ਲਲਿਤ". ਲਛਣ– ਚਾਰ ਚਰਣ, ਪ੍ਰਤਿ ਚਰਣ ਸੱਤ ਮਗਣ, ਅੰਤ ਦੋ ਗੁਰੁ. ੧੨ ਅਤੇ ੧੧ ਅਛਰਾਂ ਪਰ ਵਿਸ਼੍ਰਾਮ. ऽऽऽ, ऽऽऽ, ऽऽऽ, ऽऽऽ, ऽऽऽ, ऽऽऽ, ऽऽऽ, ऽ, ऽ. ਉਦਾਹਰਣ–

ਦੇਖੋ ਜੂ ਕੈਸੇ ਏ ਝੰਡੇ ਜੋ ਝੂਲੇ ਹੈਂ,
ਧੌਂਸੇ ਕੀ ਧੁੰਕੋਂ ਸੇ ਸੰਭੂ ਭਾ ਭੋਲਾ,†
ਜੈਸੀ ਤੋ ਆਭਾ ਹੈ ਰਾਗੀ ਕੇ ਰਾਗੋਂ ਕੀ,
ਤੈਸੋ ਹੀ ਮੀਠੋ ਹੈ ਪਜਾਰੋਂ ਕਾ ਬੋਲਾ,
ਸਿੰਘੋਂ ਕੀ ਸੋਭਾ ਪੈ ਵਾਰੀ ਹੌਂ ਘੋਲੀ ਹੌਂ,

---

* ਚੰਦਨ. † ਦੀਵਾਨਾ.

ਆਛੇ ਹੈਂ ਹੀਯੇ ਕੋ ਤਾਲਾ ਹੈ ਖੋਲਾ,
ਬਾਂਕੇ ਹੈਂ ਜੋਧੇ ਹੈਂ ਪ੍ਰੇਮੀ ਹੈਂ ਨੇਮੀ ਹੈਂ,
ਯਾਂਹੀ ਤੇ ਪਜਾਰੇ ਜੂ ਖੇਲੀਏ ਹੋਲਾ. [ਸਿੱਖੀ ਪ੍ਰਭਾਕਰ]

**੯. ਸਵੈਯੇ ਦਾ ਨੌਮਾ ਰੂਪ ਹੈ "ਮਦਿਰਾ".**
ਲਛਣ– ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ, ਅੰਤ ਇੱਕ ਗੁਰੁ. SII, SII, SII, SII, SII, SII, SII, S. ਉਦਾਹਰਣ–

ਸੰਤਤ ਹੀ ਸਤਸੰਗਤਿ ਸੰਗ ਸੁ
ਰੰਗ ਰਤੇ ਜਸ ਗਾਵਤ ਹੈਂ. ×××
[ਸ੍ਰੀ ਗੁਰੂ ਗ੍ਰੰਥ ਸਾਹਿਬ ਸਵੈਯੇ ਮਃ ੪ ਕੇ]

ਤੂਣਿ ਕਸੇ ਕਟਿ ਚਾਪ ਗਹੇ ਕਰ ਕੋਪ ਕਹੀ ਦਿਜ ਰਾਮ ਅਹੋ!
ਤੋਰ ਸਰਾਸਨ ਸ਼ੰਕਰ ਕੋ ਗ੍ਰਿਹਿ ਜਾਤ ਚਲੇ ਤੁਮ ਕੌਨ ਕਹੋ ?
ਸਾਚ ਕਹੇ ਬਿਨ ਪ੍ਰਾਣ ਬਚੈਂ ਨਹਿ ਕੰਠ ਕੁਠਾਰ ਕਿ ਧਾਰ ਸਹੋ,
ਜਾਹੁ ਚਲੇ ਤਜ ਰਾਮ ਰਣੰ ਜਿਨ ਜੂਝ ਮਰੋ ਪਲ ਠਾਢ ਰਹੋ.*
[ਦਸਮਗ੍ਰੰਥ, ਰਾਮਾਵਤਾਰ]

**੧੦. ਸਵੈਯੇ ਦਾ ਦਸਮਾ ਰੂਪ ਹੈ "ਮੱਤਗਯੰਦ".** ਛੰਦ ਗ੍ਰੰਥਾਂ ਵਿਖੇ ਇਸ ਦਾ ਨਾਮ "ਇੰਦਵ" ਅਤੇ "ਮਾਲਤੀ" ਭੀ ਦੇਖੀਦਾ ਹੈ. ਦਸਮਗ੍ਰੰਥ ਵਿਖੇ ਇਸ ਦੀ "ਬਿਜੈ" ਸੰਗਯਾ ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਸੱਤ

---

* ਪਰਸ਼ੁਰਾਮ ਦਾ ਰਾਮ ਚੰਦ੍ਰ ਜੀ ਪ੍ਰਤਿ ਕਥਨ ਹੈ.

ਭਗਣ, ਅੰਤ ਦੋ ਗੁਰੂ. SII, SII, SII, SII, SII, SII, SII, S, S. ਉਦਾਹਰਣ—

ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿੱਖ ਭਵਾਨ ਜਪੈਂਗੇ,
ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲਮੈ ਸਭ ਥਾਪ ਥਪੈਂਗੇ,
ਪੁੰਨ ਪ੍ਰਤਾਪਨ ਬਾਢਤ ਜੈਧੁਨਿ ਪਾਪਨ ਕੇ ਬਹੁ ਪੁੰਜ ਖਪੈਂਗੇ,
ਸਾਧੁ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਿਲੋਕ ਚਪੈਂਗੇ.

[ਅਕਾਲ ਉਸਤਤਿ]

੧੧. ਸਵੈਯੇ ਦਾ ਗਯਾਰਮਾ ਰੂਪ ਹੈ "ਚਕੋਰ". ਦੇਖੋ, ਚਿਤ੍ਰਪਦਾ ਦਾ ਰੂਪ ੨.

੧੨. ਸਵੈਯੇ ਦਾ ਬਾਰਮਾ ਰੂਪ ਹੈ "ਅਰਸਾਤ". ਲਛਣ— ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ, ਇੱਕ ਰਗਣ. SII, SII, SII, SII, SII, SII, SII, SIS. ਉਦਾਹਰਣ—

ਸ੍ਵੈ ਨਿਜ ਪਾਯ ਪ੍ਰਮੋਦ ਸਦਾ
ਸ਼ਬਦਾਦਿ ਵਿਰੰਚਿ ਵਿਕੁੰਠ ਲਖੈ ਵਿਖਾ,
ਜਾਂ ਸ਼ੁਭ ਕੀਰਤਿ ਕੋ ਜਗ ਮੈ
ਗਣ ਨਾਯਕ ਸਾਰਦ ਹੂ ਨ ਸਕੈਂ ਲਿਖਾ,
ਹੈ ਕਚ ਦੀਪਤਿ ਚਿੰਤਮਣੀ ਸਮ
ਊਜਲ ਅੰਮ੍ਰਿਤ ਸੀ ਲਿਖਨੀ ਇਖਾ,
ਮੂਰਤਿ ਸ਼੍ਰੀ ਗੁਰੁ ਭੇਦ ਨ ਰੰਚਕ
ਧੰਨ ਗੁਰੂ ਅਰ ਧੰਨ ਗੁਰੂ ਸਿਖਾ. [ਸ਼ਿੱਖੀ ਪ੍ਰਭਾਕਰ]

੧੩. ਸਵੈਯੇ ਦਾ ਤੇਰਮਾ ਰੂਪ ਹੈ "ਰਮਜ". ਲਛਣ— ਪਹਿਲੇ ਚਰਣ ਵਿੱਚ ਸੱਤ ਭਗਣ,

**ਇੱਕ ਗੁਰੁ. ਪਿਛਲੇ ਤਿੰਨ ਚਰਣਾਂ ਵਿੱਚ ਅੱਠ ਅੱਠ ਸਗਣ. ਉਦਾਹਰਣ—**

ਭੇਜਤ ਹੈ ਇਹ ਪੈ ਹਮ ਕੋ
ਇਹ ਗ੍ਵਾਰਨਿ ਰੂਪ ਗੁਮਾਨ ਕਰੈ,
ਇਹ ਜਾਨਤ ਵੇ ਘਟ ਹੈਂ ਹਮ ਤੇ
ਤਿਹ ਤੇ ਹਠ ਬਾਂਧ ਰਹੀ ਨ ਟਰੈ,
ਕਵਿ ਸਜਾਮ ਪਿਖੋ ਇਹ ਗ੍ਵਾਰਨਿ ਕੀ ਮਤਿ
ਸਜਾਮਹਿ ਕੋਪ ਨ ਨੈਕ ਡਰੈ,
ਤਿਹ ਸੌਂ ਬਲ ਜਾਉਂ ਕਹਾਂ ਕਹਿਯੇ
ਤਿਹ ਲਜਾਵਹੁ ਜੋ ਮੁਖ ਤੇ ਉਚਰੈ.

[ਦਸਮਗ੍ਰੰਥ, ਕ੍ਰਿਸਨਾਵਤਾਰ]

**੧੪. ਸਵੈਯੇ ਦਾ ਚੌਦਮਾ ਰੂਪ ਹੈ "ਕਿਰੀਟ". ਲਬਣ— ਚਾਰ ਚਰਣ, ਪ੍ਰਤਿ ਚਰਣ ਅੱਠ ਭਗਣ. SII, SII, SII, SII, SII, SII, SII, SII. ਉਦਾਹਰਣ—**

ਬੰਦ ਨ ਹੋਤ ਸੁਨੈ ਉਪਦੇਸ਼
ਰਿਦੇ ਬਸ ਜਾਂਹਿ ਕਰੇ ਅਭਿਨੰਦਨ,*
ਨੰਦਨ ਫੇਰੁ ਸੁਛੰਦ ਬਲੰਦ
ਵਿਲੋਚਨ ਸੁੰਦਰਤਾ ਅਰਬਿੰਦਨ,
ਬਿੰਦ ਨ ਮੰਦ ਵਿਕਾਰ ਰਹੈਂ
ਤਮ ਬ੍ਰਿੰਦ ਦਿਨਿੰਦ ਮਨਿੰਦ ਨਿਕੰਦਨ,

---

* ਸੰਤੋਖ. ਸ਼ਾਂਤਿ.

ਕੰਦ ਅਨੰਦ ਮੁਕੰਦ ਭਜੋ
ਗੁਰੁ ਅੰਗਦ ਚੰਦ ਸਦਾ ਕਰ ਬੰਦਨ.

[ ਗੁਰੁਪ੍ਰਤਾਪ ਸੂਰਯ ]

ਚੰਡ ਪ੍ਰਚੰਡ ਤਬੈ ਬਲ ਧਾਰ
ਸੰਭਾਰ ਲਈ ਕਰਵਾਰ ਕਰੀ ਕਰ.×××

[ ਚੰਡੀ ਚਰਿਤ੍ਰ ੧

**੧੫. ਸਵੈਯੇ ਦਾ ਪੰਦ੍ਰਮਾ ਰੂਪ ਹੈ ਗਣਛੰਦ "ਦੁਰਮਿਲ." ਇਸ ਦਾ ਨਾਮ "ਚੰਦ੍ਰਕਲਾ" ਭੀ ਹੈ.**

**ਲਛਣ– ਚਾਰ ਚਰਣ, ਪ੍ਰਤਿ ਚਰਣ ਅੱਠ ਸਗਣ. IIS, IIS, IIS, IIS, IIS, IIS, IIS, IIS.**

**ਉਦਾਹਰਣ–**

ਮਥੁਰਾ ਭਨ ਭਾਗ ਭਲੇ ਉਨ ਕੇ
ਮਨਇੱਛਿਤ ਹੀ ਫਲ ਪਾਵਤ ਹੈਂ.×××

[ਗੁਰੁਗ੍ਰੰਥਸਾਹਿਬ, ਸਵੈਯੇ ਮਃ ੪ ਕੇ ]

ਫਿਰ ਬਾਜਤ ਡੰਕ ਅਤੰਕ ਸਮੈ
ਰਣ ਰੰਗ ਤੁਰੰਗ ਨਚਾਵਹਿੰਗੇ,
ਕਸ ਬਾਨ ਕਮਾਨ ਗਦਾ ਬਰਛੀ
ਕਰ ਸੂਲ ਤ੍ਰਿਸੂਲ ਭ੍ਰਮਾਵਹਿੰਗੇ,
ਗਣ ਦੇਵ ਅਦੇਵ ਪਿਸਾਚ ਪਰੀ
ਰਣ ਦੇਖ ਸਬੈ ਰਹਿਸਾਵਹਿੰਗੇ,
ਭਲ ਭਾਗ ਭਯਾ ਇਹ ਸੰਭਲ ਕੇ
ਹਰਿ ਜੂ ਹਰਿਮੰਦਿਰ ਆਵਹਿੰਗੇ.

[ਦਸਮਗ੍ਰੰਥ, ਕਲਕੀ ]

ਰਸ ਬੀਰ ਭਰੇ ਜਨ ਧੀਰ ਕਰੇ
ਬਹੁ ਪੀਰ ਹਰੇ ਭਵ ਫੰਦਨ ਕੇ,
ਸੁਖ ਮੂਲ ਭਲੇ ਅਨੁਕੂਲ ਢਲੇ
ਰਿਪੁ ਸੂਲ ਮਿਲੇ ਅਘ ਕੰਦਨ ਕੇ,
ਸਿਖ ਪਾਠ ਹਿਲੇ ਦੁਖ ਦੋਖ ਦਲੇ
ਕਰ ਕਾਜ ਚਲੇ ਸੁ ਅਨੰਦਨ ਕੇ,
ਅਤਿ ਮਿਤ੍ਰ ਪਵਿਤ੍ਰ ਵਿਚਿਤ੍ਰ ਚਰਿਤ੍ਰਤਿ
ਤੇਗ ਬਹਾਦੁਰ ਨੰਦਨ ਕੇ.

[ ਗੁਰੁਪ੍ਰਤਾਪ ਸੂਰਯ ]

**੧੬. ਸਵੈਯੇ ਦਾ ਸੋਲਮਾ ਰੂਪ ਹੈ "ਸੁੰਦਰੀ". ਇਸ ਨੂੰ "ਸੁਖਦਾਨੀ"–"ਮਨ-ਮੋਦਕ" ਅਤੇ "ਮੱਲੀ" ਭੀ ਆਖਦੇ ਹਨ.**

**ਲਛਣ– ਚਾਰ ਚਰਣ, ਪ੍ਰਤਿ ਚਰਣ ਅੱਠ ਸਗਣ, ਅੰਤ ਇੱਕ ਗੁਰੁ. ।।ऽ, ।।ऽ, ।।ऽ, ।।ऽ, ।।ऽ, ।।ऽ, ।।ऽ, ।।ऽ, ऽ. ਉਦਾਹਰਣ–**

ਪਰ ਨਿੰਦ ਦਗਾ ਚੁਗਲੀ ਨ ਕਰੈ ਜਗ
ਆਪਸ ਤੇ ਨ ਬਡੋ ਬਨ ਬੈਸੇ,
ਨਿਜ ਪੂਜ ਪ੍ਰਸੰਸ ਨ ਨੈਕ ਭਨੈ
ਨਿਰਮਾਨ ਅਲੋਭ ਗਰੂ ਗਿਰਿ ਜੈਸੇ,
ਨ ਤਪਾਯ ਦੁਖਾਯ ਨ ਭੂਲ ਕਿਸੇ
ਯਦਿ ਹ੍ਵੈ ਸਪ੍ਰਮਾਦ ਪਰੈਂ ਲਗ ਭੈਸੇ,
ਨਿਸਕਾਮ ਸਦਾ ਸ਼ੁਭ ਰੀਤਿ ਧਰੈ
ਉਪਦੇਸ਼ ਭਲੋ ਪ੍ਰਦ ਹ੍ਵੈ ਸਿਖ ਐਸੇ. [ ਸਿੱਖੀ ਪ੍ਰਭਾਕਰ]

੧੭. ਸਵੈਯੇ ਦਾ ਸਤਾਰਮਾ ਰੂਪ ਹੈ "ਰਤਨਮਾਲਿਕਾ" ਇਸ ਨੂੰ "ਅਰਬਿੰਦ" ਭੀ ਆਖਦੇ ਹਨ.

ਲਛਣ- ਚਾਰ ਚਰਣ, ਪ੍ਰਤਿ ਚਰਣ ਅੱਠ ਸਗਣ, ਇੱਕ ਲਘੁ. IIS, IIS, IIS, IIS, IIS, IIS, IIS, IIS, I. ਉਦਾਹਰਣ-

ਬਲ ਵੈਸ ਕਟੈ ਛਬਿ ਅੰਗ ਲਟੈ
ਜਗ ਮਾਨ ਘਟੈ ਪਲਟੈ ਕੁਲਚਾਲ,
ਭਲ ਨੀਤਿ ਡਗੈ ਜਸ ਪੁੰਨ ਭਗੈ
ਚਿਤ ਚਿੰਤ ਜਗੈ ਨ ਲਗੈ ਪ੍ਰਭੁ ਨਾਲ,
ਤਨ ਰੋਗ ਬਢੈ ਅਤਿ ਪਾਪ ਚਢੈ
ਸੁਚਿ ਤੇਜ ਕਢੈ ਸੁ ਮਢੈ ਜਗ ਜਾਲ,
ਖਲ ਬਾਲਬਧੂ* ਮੁਦ ਰੰਚਿਕ ਕਾਰਨ
ਫੇਂਕਤ ਬਿੰਦੁ ਅਮੋਲਕ ਲਾਲ.

[ ਨਿਰਮਲ ਪ੍ਰਭਾਕਰ ]

੧੮. ਸਵੈਯੇ ਦਾ ਅਠਾਰਮਾ ਰੂਪ ਹੈ "ਕੁੰਦਲਤਾ" ਇਸ ਨੂੰ "ਸਾਵਨ"-"ਸੁਖ" ਅਤੇ "ਹਾਰ" ਭੀ ਆਖਦੇ ਹਨ.

ਲਛਣ- ਚਾਰ ਚਰਣ, ਪ੍ਰਤਿ ਚਰਣ ਅੱਠ ਸਗਣ, ਦੋ ਲਘੁ. IIS, IIS, IIS, IIS, IIS, IIS, IIS, IIS, I, I. ਉਦਾਹਰਣ-

---

* ਵਾਰਵਧੂ. ਵੇਸ਼ਯਾ.

ਜਰ ਜਾਇ ਨਹੀ ਕਿਸ ਤੇ ਅਜਰੀ
ਅਸ ਪਾਇ ਗਏ ਸਗਰੀ ਉਰ ਮੇ ਜਰ,
ਜ਼ਰਬੇਂ* ਜਿਨ ਕੀ ਅਵਿਲੋਕ ਜਰਾਇਕ
ਦੂਰ ਕਰੀ ਗਨ ਦੋਖਨ ਕੀ ਜਰ,†
ਜਰਤੇ ਵਿਸ਼ਯਾਗਨਿ ਮੇ ਜਨ ਜੇ
ਸਰਨਾਗਤ ਹੀ ਜਲ ਨਾਮ ਰਿਦੇ ਜਰ,
ਜ਼ਰ‡ ਗਜਾਨ ਦਯੋ ਹਰ ਦਾਰਦ ਮੋਹ
ਨਮੋ ਗੁਰੁ ਅੰਗਦ ਹੈ ਨਿਤ ਹਾਜਰ. [ਗੁਰੁਪ੍ਰਤਾਪ ਸੂਰਯ]

## ੧੯. ਸਵੈਯੇ ਦਾ ਉਨੀਹਮਾ ਰੂਪ ਹੈ "ਸੁਰਧੁਨਿ".

ਲਛਣ– ਚਾਰ ਚਰਣ, ਪਹਿਲੇ ਚਰਣ ਵਿਖੇ ਅੱਠ ਸਗਣ ਅਤੇ ਇੱਕ ਗੁਰੁ. ਤਿੰਨ ਚਰਣਾ ਵਿਖੇ ਸੱਤ ਸੱਤ ਭਗਣ, ਦੋ ਗੁਰੁ.

ਉਦਾਹਰਣ–

ਹਰਿ§ ਸੋ ਮੁਖ ਹੈ ਹਰਤੀ ਦੁਖ ਹੈ
ਅਲਕੈਂ ਹਰਹਾਰ⸬ ਪ੍ਰਭਾ ਹਰਨੀ ਹੈ,
ਲੋਚਨ ਹੈਂ ਹਰਿ:: ਸੇ ਸਰਸੇ
ਹਰਿ× ਸੇ ਭਰਟੇ ਹਰਿ੧ ਸੀ ਬਰੁਨੀ ਹੈ,
ਕੇਹਰਿ ਸੋ ਕਰਿਹਾਂ੨ ਚਲਬੋ ਹਰਿ੩
ਪੈ੪ ਹਰਿ੫ ਕੀ ਹਰਨੀ ਤਰਨੀ ਹੈ,

---

* ਮਨ ਉੱਪਰ ਅਸਰ ਕਰਨ ਵਾਲੇ ਆਚਾਰ.
† ਜੜ੍ਹ. ਮੂਲ. ‡ ਧਨ. § ਚੰਦ੍ਰਮਾ.
⸬ ਸਰਪ. :: ਕਮਲ. × ਧਨੁਖ. ੧ ਤੀਰ.
੨ ਕਟਿ. ਲੱਕ. ੩ ਹਾਥੀ. ੪ ਪ੍ਰਭਾ. ੫ ਸੂਰਯ.

ਹੈ ਕਰ ਮੇ ਹਰਿ* ਪੈ ਹਰਿ† ਸੋ ਹਰਿ ‡
ਰੂਪ ਕਿਯੇ ਹਰ§ ਕੀ ਧਰਨੀ ਹੈ.

[ਦਸਮਗ੍ਰੰਥ, ਚੰਡੀ ਚਰਿਤ੍ਰ ੧]

੨੦. ਸਵੈਯੇ ਦਾ ਵੀਹਮਾ ਰੂਪ ਹੈ "ਮਨੋਜ".

ਲਛਣ- ਪਹਿਲੇ ਚਰਣ ਵਿਖੇ ਅੱਠ ਸਗਣ, ਦੋ ਲਘੁ. ਤਿੰਨ ਚਰਣਾ ਵਿਖੇ ਅੱਠ ਅੱਠ ਭਗਣ. ਉਦਾਹਰਣ-

ਬ੍ਰਿਖ ਭਾਨੁ ਸੁਤਾ ਪਿਖ ਰੀਝ ਰਹੀ
ਅਤਿ ਸੁੰਦਰਿ ਸੁੰਦਰ ਕਾਨ੍ਹਕੁ ਆਨਨ,
ਰਾਜਤ ਤੀਰ ਨਦੀ ਜਿਂਹ ਕੇ
ਸੁ ਵਿਰਾਜਤ ਫੂਲਨ ਕੇ ਯੁਤ ਕਾਨਨ,
ਨੈਨਨ ਭਾਵਨ ਸੋ ਹਰਿ ਕੋ ਮਨ
ਮੋਹ ਲਯੋ ਰਸ ਕੀ ਅਭਿਮਾਨਨ,
ਜਯੋਰ ਃ ਸੁਲੋਕਨ× ਭੌਹਨ ਲੈ ਧਨੁ
ਨੈਨਨ ਸੈਨ ਸੁ ਕੰਜ ਸ ਬਾਨਨ.

[ ਦਸਮਗ੍ਰੰਥ, ਕ੍ਰਿਸਨਾਵਤਾਰ ]

੨੧. ਸਵੈਯੇ ਦਾ ਇਕੀਹਮਾ ਰੂਪ ਹੈ "ਮਦਿਰ".

ਲਛਣ- ਚਾਰ ਚਰਣ, ਪ੍ਰਤਿ ਚਰਣ ਅੱਠ ਯਗਣ. ISS, ISS, ISS, ISS, ISS, ISS, ISS, ISS. ਉਦਾਹਰਣ-

---

* ਖੜਗ. † ਵਿਸਨੁ. ‡ ਸਿੰਘ. § ਸ਼ਿਵ.

ਃ ਪਨਚ. ਚਿੱਲਾ. × ਸੁੰਦਰ ਅਵਿਲੋਕਨ. ਬਾਂਕੀ ਚਿਤਵਨ.

ਜਿਤੀ ਵਾਸਨਾ ਏਕ ਹੀ ਬਾਸਨਾ ਮੇ
ਜਿਤੇ ਅੰਗ ਸੋ ਏਕ ਹੀ ਅੰਗ ਮੇ ਹੈਂ,
ਜਿਤੀ ਜੋਤਿ ਸੋ ਏਕਹੀ ਜੋਤਿ ਜਾਗੈ
ਜਿਤੇ ਸੰਗ ਸੋ ਏਕਹੀ ਸੰਗ ਮੇ ਹੈਂ,
ਜਿਤੇ ਦੇਵ ਸੋ ਏਕ ਹੀ ਸਿੰਧੁ ਫੇਨੂ
ਜਿਤੀ ਗੰਗ ਸੋ ਏਕ ਹੀ ਗੰਗ ਮੇ ਹੈਂ,
ਜਿਤੇ ਮੋਦ ਸੋ ਏਕਹੀ ਮੋਦਿਤਾ ਮੇ
ਜਿਤੇ ਰੰਗ ਸੋ ਏਕਹੀ ਰੰਗ ਮੇ ਹੈਂ.

[ ਨਿਰਮਲ, ਪ੍ਰਭਾਕਰ ]

ਦੇਖੋ, ਝੂਲਨਾ ਦਾ ਪਹਿਲਾ ਰੂਪ, ਅਤੇ ਭੁਜੰਗ ਪ੍ਰਯਾਤ ਦਾ ਰੂਪ ੪.

੨੨. ਸਵੈਯੇ ਦਾ ਬਾਈਮਾ ਰੂਪ, ਹੈ "ਗੰਗਾਧਰ" ਅਥਵਾ "ਗੰਗੋਦਕ". ਇਸ ਨੂੰ "ਖੰਜਨ" ਭੀ ਆਖਦੇ ਹਨ.

ਲਛਣ– ਚਾਰ ਚਰਣ, ਪ੍ਰਤਿ ਚਰਣ ਅੱਠ ਰਗਣ, SIS, SIS, SIS, SIS, SIS, SIS, SIS, SIS. ਉਦਾਹਰਣ–

ਲੋਭ ਔ ਝੂਠ ਕੋ ਤਯਾਗਕੈ ਸੱਜਨੋ!
ਸਤ੍ਯ ਸੰਤੋਖ ਕੋ ਚਿੱਤ ਮੇ ਧਾਰਿਯੇ,
ਕਾਮਨਾ ਮੰਦ ਹੈ ਮੂਲ ਦੁੱਖਾਨ ਕੀ
ਤਾਂਹਿ ਕੋ ਗ੍ਯਾਨ ਸੇ ਨਿਤ੍ਯ ਹੀ ਮਾਰਿਯੇ,
ਸੰਤ ਕੋ ਸੰਗਕੈ ਸੰਗਕੈ ਪਾਪ ਤੇ
ਭਾਖਕੈ ਬੋਲ ਕੋ ਖੂਬਹੀ ਪਾਰਿਯੇ,

ਹੋਯਕੈ ਸਿੱਖ ਲੈ ਸਿੱਖ ਸ੍ਰੀ ਗ੍ਰੰਥ ਕੀ
ਪੋਤ ਕੋ ਰੂਪ ਹ੍ਵੈ ਔਰ ਕੋ ਤਾਰਿਯੇ.

੨੩. ਸਵੈਯੇ ਦਾ ਤੇਈਮਾ ਰੂਪ ਹੈ "ਉਟੰਕਨ".

ਲਛਣ- ਚਾਰ ਚਰਣ, ਪ੍ਰਤਿ ਚਰਣ ਸੱਤ ਰਗਣ ਅਤੇ ਇੱਕ ਗੁਰੁ. ਉਦਾਹਰਣ-

ਚੌਰ ਚੰਦ੍ਰ ਕਰੈਂ ਛਤ੍ਰ ਸੂਰੈਂ ਧਰੈਂ
ਬੇਦ ਬ੍ਰਹਮਾ ਰਰੈਂ ਦ੍ਵਾਰ ਮੇਰੇ.×××

[ਦਸਮਗ੍ਰੰਥ, ਰਾਮਾਵਤਾਰ]

ਦੇਖੋ, ਉਟੰਕਣ.

੨੪. ਸਵੈਯੇ ਦਾ ਚੌਬੀਹਵਾਂ ਭੇਦ ਹੈ "ਸੁੰਦਰਿ".

ਲਛਣ- ਪ੍ਰਤਿ ਚਰਣ ਸ, ਸ, ਭ, ਸ, ਤ, ਜ, ਜ, ਲ, ਗ. IIS, IIS, SII, IIS, SSI, ISI, ISI, I, S. ਉਦਾਹਰਣ-

ਮੁਨਿ ਦੇਵ ਨ ਪਾਵੈਂ ਥਕ ਮਤਿ ਗਾਵੈਂ
ਹੈ ਬਿਨ ਆਦਿ ਅਨੰਤ ਗੁਰੂ. ×××

੨੫. ਸਵੈਯੇ ਦਾ ਪੰਚੀਹਵਾਂ ਰੂਪ ਹੈ "ਵਾਮ". ਇਸ ਨੂ "ਮਕਰੰਦ" "ਮਾਧਵੀ" ਅਤੇ "ਮੰਜਰੀ" ਭੀ ਆਖਦੇ ਹਨ.

ਲਛਣ- ਪ੍ਰਤਿ ਚਰਣ ਸੱਤ ਜਗਣ ਅਤੇ

ਇੱਕ ਯਗਣ. ।ऽ।, ।ऽ।, ।ऽ।, ।ऽ।, ।ऽ।, ।ऽ।, ।ऽ। ।ऽऽ. ਉਦਾਹਰਨ—

ਕਰੋ ਨ ਬੁਰਾ ਕਿੰਹਿਕੋ ਕਬਿ ਹੀ
ਮ੍ਰਿਦੁ ਬੈਨ ਭਨੋ ਤਜਕੈ ਕੁਟਿਲਾਈ. ×××

**੨੬. ਸਵੈਯੇ ਦਾ ਛਬੀਹਵਾਂ ਭੇਦ ਹੈ "ਮੱਤਾਕ੍ਰੀੜਾ".**

**ਲਛਣ— ਪ੍ਰਤਿ ਚਰਣ ਮ, ਮ, ਤ, ਨ, ਨ, ਨ, ਨ, ਲ, ਗ. ऽऽऽ, ऽऽऽ, ऽऽ।, ।।।, ।।।, ।।।, ।।।, ।, ऽ. ਉਦਾਹਰਨ—**

ਪਾਵੈ ਵਿਦ੍ਯਾ ਧਾਰੈ ਸਿੱਖੀ
ਕਬਹੁ ਨ ਧਰਤ ਕੁਪਥ ਮਗ ਨਰ ਸੋ. ×××

**੨੭. ਸਵੈਯੇ ਦਾ ਸਤਾਈਹਵਾਂ ਰੂਪ ਹੈ "ਆਭਾਰ" ਇਸਨੂ "ਪਾਤਾਲ" ਭੀ ਆਖਦੇ ਹਨ.**

**ਲਛਣ— ਪ੍ਰਤਿ ਚਰਣ ਅੱਠ ਤਗਣ. ऽऽ।, ऽऽ।, ऽऽ।, ऽऽ।, ऽऽ।, ऽऽ।, ऽऽ।, ऽऽ।. ਉਦਾਹਰਨ—**

ਜਾਪੈਂ ਨ ਤਾਂਕੋ ਜੁ ਹੈ ਸਵੰਦਾਤਾ
ਕਹਾਂ ਹੋਯ ਪੂਜੇ ਨਦੀ ਕੂਪ ਪਾਖਾਨ ?
ਰਾਖਾ ਨ ਹੋਵੇ ਕਦੀ ਅੰਤ ਵੇਲੇ
ਬਿਨਾ ਸ਼੍ਰੀ ਪ੍ਰਭੂ ਬਾਤ ਤੂ ਸਤਜਕੈ ਜਾਨ. ×××

**੨੮. ਸਵੈਯੇ ਦਾ ਅਠਾਈਹਵਾਂ ਰੂਪ ਹੈ**

"ਸੁਮੁਖੀ". ਇਸ ਦਾ ਨਾਮ "ਮੱਲਿਕਾ" ਅਤੇ "ਮਾਨਿਨੀ" ਭੀ ਹੈ.

ਲਛਣ– ਪ੍ਰਤਿ ਚਰਣ ਸੱਤ ਜਗਣ, ਅੰਤ ਲਘੁ ਗੁਰੁ. ISI, ISI, ISI, ISI, ISI, ISI, ISI, I, S. ਉਦਾਹਰਣ–

ਜੁ ਮਾਨਤ ਹੈਂ ਗੁਰੁਵਾਕਨ ਕੋ
ਰਹਿਤੇ ਜਗ ਮਾਹਿ ਕਦੀ ਨ ਦੁਖੀ,
ਰਹੈ ਨ ਕਮੀ ਧਨ ਧਾਨ ਭਰੇ
ਗ੍ਰਹਿ ਆਤਮ ਦੇਹ ਸਦੀਵ ਸੁਖੀ.×××

੨੯. ਸਵੈਯੇ ਦਾ ਉਨਤੀਹਵਾਂ ਰੂਪ ਹੈ "ਕ੍ਰੌਂਚ".

ਲਛਣ– ਪ੍ਰਤਿ ਚਰਣ ਭ, ਮ, ਸ, ਭ, ਨ, ਨ, ਨ, ਨ, ਗ. SII, SSS, IIS, SII, III, III, III, III, S. ੫–੫–੮–੭ ਅੱਖਰਾਂ ਪਰ ਚਾਰ ਵਿਸ਼੍ਰਾਮ. ਉਦਾਹਰਣ–

ਪ੍ਰੇਮ ਵਿਹੀਨਾ, ਪਾਇ ਨ ਸ਼ਾਂਤੀ,
ਯਦਪਿ ਧਰਤਿ ਧਨ, ਅਗਨਿਤ ਧਰਹੀ,
ਤਾਪ ਰਿਦੇ ਤੇ, ਦੂਰ ਨ ਹੋਵੈ,
ਜਪ ਤਪ ਵ੍ਰਤ ਪੁਨ, ਪੁਨ ਨਰ ਕਰਹੀ. ××

੩੦. ਸਵੈਯੇ ਦਾ ਤੀਹਵਾਂ ਰੂਪ ਹੈ "ਝੂਲਨਾ". ਦੇਖੋ, ਝੂਲਨਾ ਦਾ ਦੂਜਾ ਰੂਪ.

੩੧. ਸਵੈਯੇ ਦਾ ਇਕਤੀਹਵਾਂ ਰੂਪ ਹੈ "ਮੁਕ੍ਹਰਾ".

ਲਛਣ— ਪ੍ਰਤਿ ਚਰਣ—ਅੱਠ ਜਗਣ ।ऽ।.

ਉਦਾਹਰਣ—

ਵਿਲੋਕ ਗੁਰੁਮੁਖ ਪੰਕਜ ਸਿੱਖ
ਰਹੇ ਹੁਇ ਭੌਰ ਰਸੀ ਮਕਰੰਦ. ×××

੩੨. ਸਵੈਯੇ ਦਾ ਬਤੀਹਵਾਂ ਰੂਪ ਹੈ "ਲਵੰਗਲਤਾ."

ਲਛਣ— ਪ੍ਰਤਿ ਚਰਣ ਅੱਠ ਜਗਣ ।ऽ।, ਅੰਤ ਲਘੁ ।. ਉਦਾਹਰਣ—

ਜਿਨ੍ਹੈ ਨ ਕਛੂ ਕਵਿਤਾ ਰਸ ਹੈ,
ਨਹਿ ਰਾਗ ਵਿਖੇ ਮਨ ਰਾਗ ਲਗਾਵਤ,
ਜਪੈਂ ਨਹਿ ਵਾਹਿਗੁਰੂ ਗੁਰੁਮੰਤ੍ਰ
ਸਰੂਪ ਮਨੁੱਖ ਪਸ਼ੂ ਨਜ਼ਰਾਵਤ. ×××

੩੩. ਸਵੈਯੇ ਦਾ ਤੇਤੀਹਵਾਂ ਰੂਪ ਹੈ "ਸਰਵਗਾਮੀ."

ਲਛਣ— ਪ੍ਰਤਿ ਚਰਣ ਸੱਤ ਤਗਣ ऽऽ।, ਅੰਤ ਦੋ ਗੁਰੁ. ऽऽ. ਉਦਾਹਰਣ—

ਗਾਜੇ ਮਹਾਂ ਸੂਰ ਘੂੰਮੀ ਰਣੰ
ਹੂਰ ਭੂੰਮੀ ਨਭੰ ਪੂਰ ਬੇਖੰ ਅਨੂਪੰ. ×××

[ਦਸਮਗ੍ਰੰਥ, ਰਾਮਾਵਤਾਰ]

ਜਾਂਕੋ ਰਿਦਾ ਹੈ ਕ੍ਰਿਪਾ ਸਾਥ ਪੂਰਜੋ
ਪ੍ਰਜਾ ਪਜਾਰ ਵਾਸੈ ਸਦਾ ਚਿੱਤ ਮਾਹੀਂ,
ਮੰਤ੍ਰੀ ਤਥਾ ਸੇਨ ਹੈਂ ਵਾਰਤੇ ਪ੍ਰਾਣ ਕੋ
ਤਾਂਹਿ ਕੋ ਰਾਜ ਕੈ ਹੋਤ ਨਾਹੀਂ.×××

**੩੪. ਸਵੈਯੇ ਦਾ ਚੌਤੀਹਵਾਂ ਰੂਪ ਹੈ "ਸਾਰਦਾ."**

**ਲਛਣ— ਪ੍ਰਤਿ ਚਰਣ ਸੱਤ ਰਗਣ SIS, ਅੰਤ ਗੁਰੁ ਲਘੁ S, I. ਉਦਾਹਰਣ—**

ਧੀਰ ਗੰਭੀਰ ਹੈ ਗਜਾਨ ਕੋ ਪੁੰਜ ਹੈ
ਪ੍ਰੇਮ ਕੋ ਰੂਪ ਹੈ ਸ਼ਤ੍ਰੁ ਕੋ ਕਾਲ,
ਦੀਨਤਾ ਹੀਨ ਲੈਲੀਨ ਉਦਯੋਗ ਮੇ
ਦਾਨ ਦਾਤਾਰ ਹੈ ਖ਼ਾਲਸਾ ਲਾਲ. ×××

**ਸਾਟਕ** ਦੇਖੋ, ਸ਼ਾਰਦੂਲ ਵਿਕ੍ਰੀੜਿਤ.

**ਸਾਬਾਸ** ਦੇਖੋ, ਸਬਾਸ.

## ਸਾਰ

ਇਸ ਦਾ ਨਾਮ "ਲਲਿਤਪਦ" ਭੀ ਹੈ.

**ਲਛਣ— ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ੧੬ ਅਰ ੧੨ ਮਾਤ੍ਰਾ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ—**

ਥਿੱਤਿ ਵਾਰ ਨਾ ਜੋਗੀ ਜਾਣੈ, ਰੁੱਤਿ ਮਾਹੁ ਨਾ ਕੋਈ,
ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ,

ਕਿਵਕਰਿ ਆਖਾ ਕਿਵ ਸਾਲਾਹੀ? ਕਿਉ ਵਰਨੀ ਕਿਵ ਜਾਣਾ?
ਨਾਨਕ ਆਖਣਿ ਸਭ ਕੋ ਆਖੈ, ਇਕ ਦੂ ਇੱਕੁ ਸਿਆਣਾ.

ਨ-੧ [ ਜਪੁ ]

ਜੋਗੀ ਕਹਹਿ ਜੋਗ ਭਲ ਮੀਠਾ, ਅਵਰੁ ਨ ਦੂਜਾ ਭਾਈ,
ਰੁੰਡਿਤ ਮੁੰਡਿਤ ਏਕੈਸਬਦੀ, ਏਹ ਕਹਹਿ ਸਿਧਿ ਪਾਈ.×××

[ ਗਉੜੀ ਕਬੀਰ ਜੀ ]

ਗੁਰੁ ਕੈ ਸੰਗ ਰਹੈ ਦਿਨਰਾਤੀ, ਰਾਮ ਰਸਨਿ ਰੰਗ ਰਾਤਾ,
ਅਵਰ ਨ ਜਾਨਸ ਸਬਦ ਪਛਾਨਸ,ਅੰਤਰਿ ਜਾਣ ਪਛਾਤਾ.××

[ ਭੈਰਉ ਮਹਲਾ ੧ ]

ਦੇਖੋ, ਅਸ਼੍ਰਪਦੀ ਦਾ ਰੂਪ ੨, ਅਤੇ ਦੁਵੈਯੇ ਦਾ ਰੂਪ ੨, ਤਥਾ ਲਲਿਤਪਦ.

੨. ਵਰਣਵ੍ਰਿੱਤ "ਸਾਰ" ਦਾ ਲਕਣ ਹੈ—
ਚਾਰ ਚਰਣ, ਪ੍ਰਤਿ ਚਰਣ ਇੱਕ ਇੱਕ ਗੁਰੁ ਲਘੁ. ਉਦਾਹਰਣ—

ਜਾਪ। ਤਾਪ। ਗਜਾਨ। ਧਜਾਨ॥

## ਸਾਰਸ ਦੇਖੋ, ਛੱਪਯ ਦਾ ਰੂਪ ੧੦.

## ਸਾਰਸ੍ਵਤੀ

ਦਸਮਗ੍ਰੰਥ ਵਿਖੇ "ਰੁਆਮਣ" "ਰੁਆਮਲ" "ਰੁਆਲ" "ਰੂਆਲਾ" "ਰੂਆਮਲ" ਅਤੇ "ਰੂਆਲ" ਇਸੇ ਛੰਦ ਦੇ ਨਾਮ ਹੈਨ.

ਲਕਣ— ਚਾਰ ਚਰਣ, ਪ੍ਰਤਿ ਚਰਣ—ਰ,

ਸ, ਜ, ਜ, ਭ, ਗ, ਲ. SIS, IIS, ISI, ISI, SII, S, I. ਅੱਠ ਅਤੇ ਨੌ ਅਖਰਾਂ ਪਰ ਵਿਸ਼੍ਰਾਮ. ਉਦਾਹਰਣ—

ਦੇਸ ਦੇਸਨ ਕੀ ਕ੍ਰਿਯਾ, ਸਿਖਵੰਤ ਹੈ ਦ੍ਵਿਜ ਏਕ,
ਬਾਨ ਔਰ ਕਮਾਨ ਕੀ, ਬਿਧਿ ਦੇਤ ਆਨ ਅਨੇਕ.×××

[ ਦਸਮਗ੍ਰੰਥ, ਰਾਮਾਵਤਾਰ ]

**ਸਾਰਦਾ** ਦੇਖੋ, ਸਵੈਯੇ ਦਾ ਰੂਪ ੩੪.

**ਸ਼ਾਰਦੂਲ** ਦੇਖੋ, ਦੋਹਰੇ ਦਾ ਰੂਪ ੩.

## ਸਾਰਦੂਲ ਵਿਕ੍ਰੀੜਿਤ

ਲਖਣ— ਚਾਰ ਚਰਣ, ਪ੍ਰਤਿ ਚਰਣ—ਮ, ਸ, ਜ, ਸ, ਤ, ਤ, ਗ. SSS, IIS, ISI, IIS, SSI, SSI, S. ਬਾਰਾਂ ਅਰ ਸੱਤ ਅੱਖਰਾਂ ਪਰ ਵਿਸ਼੍ਰਾਮ. ਇਸ ਦਾ ਨਾਮ "ਸਾਟਕ" ਭੀ ਹੈ. ਉਦਾਹਰਣ—

शिष्या ज्ञान हरो गुरुश्च गतिदो, गोविन्द एवापरो,
दुष्टान्नाशयितुं च काल सद्दशो, ना।सिंह एवापराः,
पापाचार रतान्निहन्य धरणी, संस्थापया मासयः,
तं वन्दे गुरु नानकं गुरुवरं, गोविन्द सिंहं गुरुम्.

[ ਗੁਰੁ ਨਾਨਕ ਸਤੋਤ੍ਰ ਰਤਨਾਕਰ ]

ਹੋਵੈ ਨਾ ਗੁਨਿਮਾਨ ਗਜਾਨ ਚਰਚਾ,
ਭਾਵੈ ਨਹੀ ਚਿੱਤ ਕੋ,

ਭਾਂਵੇਂ ਸ਼ਕ੍ਰ ਸਮਾਨ ਰਾਜ ਪ੍ਰਭੁਤਾ,
ਕੀਜੈ ਕਹਾਂ ਬਿੱਤ ਕੋ ?×××

## ਸਾਰਵਤੀ

ਲਛਣ— ਚਾਰ ਚਰਣ, ਪ੍ਰਤਿ ਚਰਣ ਤਿੰਨ ਭਗਣ, ਅੰਤ ਗੁਰੁ. ऽ।।, ऽ।।, ऽ।।, ऽ. ਉਦਾਹਰਣ—

ਗ੍ਯਾਨ ਵਿਚਾਰ ਨਹੀਂ ਜਿਨ ਕੋ,
ਕ੍ਯਾ ਉਪਦੇਸ਼ ਕਰੈਂ ਤਿਨ ਕੋ ? ×××

## ਸਾਰੰਗਿਕ

ਲਛਣ— ਚਾਰ ਚਰਣ, ਪ੍ਰਤਿ ਚਰਣ ਨ, ਯ, ਸ. ।।।, ।ऽऽ, ।।ऽ. ਉਦਾਹਰਣ—

ਗੁਰੁਜਨ ਸੇਵਾ ਕਰਿਯੇ,
ਹਿਤ ਕਰ ਸਿਖ੍ਯਾ ਧਰਿਯੇ. ×××

## ਸਾਰੰਗੀ

ਲਛਣ— ਚਾਰ ਚਰਣ, ਪ੍ਰਤਿ ਚਰਣ ਪੰਜ ਮਗਣ. ऽऽऽ, ऽऽऽ, ऽऽऽ, ऽऽऽ, ऽऽऽ. ਪਹਿਲਾ ਵਿਸ਼੍ਰਾਮ ਅੱਠ ਅੱਖਰਾਂ ਪਰ, ਦੂਜਾ ਸੱਤ ਪਰ. ਉਦਾਹਰਣ—

ਸੇਵੈਂ ਜਾਕੋ ਦੇਵੀ ਦੇਵਾ, ਪੂਜੈਂ ਸਾਧੂਸੰਗੀ ਹੈ,
ਵ੍ਯਾਪ੍ਯੋ ਸਾਰੇ ਏਕੋ ਸ੍ਵਾਮੀ, ਭਾਸੈ ਨਾਨ੍ਹਾ ਰੰਗੀ ਹੈ. ×××

ਸਾਵਨ ਦੇਖੋ, ਸਵੈਯੇ ਦਾ ਰੂਪ ੧੮.

# ਸਿਹਰਫ਼ੀ

ਫ਼ਾਰਸੀ ਦੇ ਤੀਹ ਅੱਖਰਾਂ ਦੀ ਵਰਣ ਮਾਲਾ.
੨. ਤੀਹ ਅੱਖਰਾਂ ਦੀ ਵ੍ਯਾਖ੍ਯਾ ਰੂਪ ਛੰਦ-ਰਚਨਾ. ਇਹ ਕਿਸੇ ਖ਼ਾਸ ਛੰਦ ਵਿਖੇ ਨਹੀਂ ਕੀਤੀ ਜਾਂਦੀ, ਕਿੰਤੂ ਕਿਸੇ ਭੀ ਛੰਦ ਵਿਖੇ ਫ਼ਾਰਸੀ ਵਰਣ ਕ੍ਰਮ ਅਨੁਸਾਰ ਰਚੀ ਹੋਈ ਕਵਿਤਾ ਦੀ "ਸਿਹਰਫ਼ੀ" ਸੰਗ੍ਯਾ ਹੈ. ਜਨਮ-ਸਾਖੀ ਵਿੱਚ ਸਤਗੁਰੁ ਨਾਨਕ ਦੇਵ ਦੇ ਨਾਮ ਕਰਕੇ ਦੋਹਾ ਛੰਦ ਵਿਖੇ ਸਿਹਰਫ਼ੀ ਦੇਖੀ ਜਾਂਦੀ ਹੈ, ਯਥਾ:—

ਅਲਿਫ਼ ਅਲਾ ਕੋ ਯਾਦ ਕਰ ਗ਼ਫ਼ਲਤ ਮਨੋ ਵਿਸਾਰ,
ਸਾਸ ਪਲੱਟੇ ਨਾਮ ਬਿਨ ਧ੍ਰਿਗ ਜੀਵਣ ਸੰਸਾਰ. ×××

ਦੇਖੋ, ਪੈਂਤੀਸ ਅੱਖਰੀ.

## ਸਿੰਹਿਕਾ ਦੇਖੋ, ਸ਼ੋਭਨ.

# ਸਿਰਖਿੰਡੀ—ਸਿਰਖੰਡੀ

ਇਸ ਦਾ ਨਾਮ "ਸ਼੍ਰੀਖੰਡ" ਭੀ ਹੈ. ਇਹ "ਪਲਵੰਗਮ" ਛੰਦ ਦਾ ਰੂਪਾਂਤਰ ਹੈ. ਇਸ ਛੰਦ ਦੀ ਤੁਕ ਦੇ ਮਧ੍ਯ ਅਨੁਪ੍ਰਾਸ* ਦਾ ਮੇਲ,

---

* ਦੇਖੋ, ਅਨੁਪ੍ਰਾਸ ਦੇ ਭੇਦ.

ਅਤੇ ਤੁਕਾਂਤ ਬੇ ਮੇਲ ਹੁੰਦਾ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾ. ਪਹਿਲਾ ਵਿਸ਼੍ਰਾਮ ੧੨ ਪਰ, ਦੂਜਾ ੯ ਪਰ, ਦੋਹਾਂ ਵਿਸ਼੍ਰਾਮਾਂ ਦੇ ਅੰਤ ਗੁਰੁ. ਉਦਾਹਰਣ–

ਜੁੱਟੇ ਵੀਰ ਜੁਝਾਰੇ, ਧੱਗਾਂ ਵੱਜੀਆਂ,
ਬੱਜੇ ਨਾਦ ਕਰਾਰੇ, ਦਲਾਂ ਮੁਸ਼ਾਹਦਾ,
ਲੁੱਝੇ ਕਾਰਣ ਆਰੇ, ਸੰਘਰ ਸੂਰਮੇ,
ਵੁੱਠੇ ਜਾਨ ਡਰਾਰੇ, ਘਨਿਅਰ ਕੈਬਰੀ.

[ ਦਸਮਗ੍ਰੰਥ, ਰਾਮਾਵਤਾਰ ]

ਇਹੋ ਰੂਪ ਕਲਕੀ ਅਵਤਾਰ ਵਿਖੇ ਆਯਾ ਹੈ, ਯਥਾ:–

ਬਾਣੇ ਅੰਗ ਭੁਜੰਗੀ, ਸਾਵਲ ਸੋਹਣੇ,
ਤ੍ਰੈ ਸੈ ਹੱਥ ਉਤੰਗੀ, ਖੰਡਾ ਧੂਹਿਆ. ×××

ਦੇਖੋ, ਪਉੜੀ ਦਾ ਰੂਪ ੯

੨. ਦੂਜਾ ਰੂਪ– ਪ੍ਰਤਿ ਚਰਣ ੨੨ ਮਾਤ੍ਰਾ. ਪਹਿਲਾ ਵਿਸ਼੍ਰਾਮ ੧੨ ਪਰ ਅੰਤ ਲਘੁ, ਦੂਜਾ ੧੦ ਮਾਤ੍ਰਾ ਪਰ ਅੰਤ ਗੁਰੁ. ਤੁਕ ਦੇ ਮਧ੍ਯ ਅਨੁਪ੍ਰਾਸ ਦਾ ਮੇਲ. ਉਦਾਹਰਣ–

ਮਾਰਤ ਬਿਧੀਆ ਸੈਨ, ਸੁਤੇਗਾ ਹਾਥ ਲੈ,
ਸ਼ਿਵਗਣ ਸਮ ਨਹੀਂ ਚੈਨ, ਇਤੈ ਉਤ ਧਾਂਵਦਾ. ×××

[ ਗੁਰੁਵਿਲਾਸ ਪਾਤਸ਼ਾਹੀ ੬ ]

੩. ਇਸੀ ਚਾਲ ਅਨੁਸਾਰ ੨੩ ਮਾਤ੍ਰਾ ਦਾ

ਭੀ "ਸਿਰਖੰਡੀ" ਹੁੰਦਾ ਹੈ, ਜਿਸ ਦਾ ਵਿਸ਼੍ਰਾਮ ੧੪-੯ ਪਰ ਹੋਯਾ ਕਰਦਾ ਹੈ. ਦੇਖੋ ਪਉੜੀ ਦਾ ਰੂਪ ੨੧.

## ਸੂਕਾਵਜ

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ੧੩-੧੧ ਪਰ ਵਿਸ਼੍ਰਾਮ ਅੰਤ ਗੁਰੁ ਲਘੁ. ਉਦਾਹਰਣ-

ਆਵਉ ਵੰਞਉ ਡੁੰਮਣੀ, ਕਿੱਤੀ ਮਿਤ੍ਰ ਕਰੇਉ,
ਸਾ ਧਨ ਢੋਈ ਨਾ ਲਹੈ, ਵਾਂਢੀ ਕਿਉ ਧੀਰੇਉ.×××

[ ਮਾਰੂ ਕਾਫੀ ਮਹਲਾ ੧ ]

## ਸੂਖ ਦੇਖੋ, ਸਵੈਯੇ ਦਾ ਰੂਪ ੧੯.

## ਸੂਖਦਾ

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਅੱਠ ਮਾਤ੍ਰਾ, ਅੰਤ ਗੁਰੁ ਲਘੁ. ਇਸ ਦਾ "ਮਧੁਭਾਰ" ਛੰਦ ਨਾਲੋਂ ਇਤਨਾ ਹੀ ਭੇਦ ਹੈ ਕਿ ਇਸ ਵਿੱਚ ਤੁਕ ਦੇ ਅੰਤ ਜਗਣ ਦਾ ਨਿਯਮ ਨਹੀਂ. ਉਦਾਹਰਣ-

ਰਿਖਿ ਵਿਦਾ ਕੀਨ। ਆਸਿਖਾ ਦੀਨ।
ਦੁਤਿ ਰਾਮ ਚੀਨ। ਮੁਨਿ ਮਨ ਪ੍ਰਬੀਨ॥

[ਦਸਮਗ੍ਰੰਥ ਰਾਮਾਵਤਾਰ]

੨. ਪ੍ਰਤਿ ਚਰਣ ੨੨ ਮਾਤ੍ਰਾ ਦਾ ਭੀ "ਸੁਖਦਾ" ਛੰਦ ਹੁੰਦਾ ਹੈ. ਜਿਸ ਦੇ ਅੰਤ ਗੁਰੁ, ਅਤੇ ੧੨—੧੦ ਪਰ ਵਿਸ਼੍ਰਾਮ ਹੋਯਾ ਕਰਦਾ ਹੈ. ਉਦਾਹਰਣ—

ਜਗਜੀਵਨ ਕੋ ਸੇਵਹੁ, ਜਗ ਜੀਵਨ ਤਬਹੀ. ×××

**ਸੁਖਦਾਨੀ** ਦੇਖੋ, ਸਵੈਯੇ ਦਾ ਭੇਦ ੧੬.

## ਸੁਖਦਾ ਬ੍ਰਿੱਧ

ਇਸ ਦਾ ਨਾਮ "ਸਗੌਨਾ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਅਠ ਅਠ ਅੱਖਰ, ਤੁਕਦੇ ਆਦਿ ਲਘੁ, ਅੰਤ ਗੁਰੁ. ਪੰਜ ਅਤੇ ਤਿੰਨ ਅਛਰਾਂ ਪਰ ਵਿਸ਼੍ਰਾਮ. ਉਦਾਹਰਣ—

ਕਿ ਨਾਗਨੀ ਕੇ, ਏਸ ਹੈਂ। ਕਿ ਮ੍ਰਿਗੀ ਕੇ, ਨਰੇਸ ਹੈਂ।
ਕਿ ਰਾਜਾ ਛਤ੍ਰ, ਧਾਰੀ ਹੈਂ। ਕਿ ਕਾਲੀ ਕੇ, ਭਿਖਾਰੀ ਛੈ॥

[ ਦਸਮਗ੍ਰੰਥ, ਕਲਕੀ ]

## ਸੁਗੀਤਾ—ਸੁਗੀਤਿਕਾ

ਲਛਣ— ਚਾਰ ਚਰਣ, ਪ੍ਰਤਿ ਚਰਣ ੨੫ ਮਾਤ੍ਰਾ. ਪਹਿਲਾ ਵਿਸ਼੍ਰਾਮ ੧੫ ਪਰ, ਦੂਜਾ ੧੦ ਪਰ, ਅੰਤ ਦੋ ਗੁਰੁ. ਉਦਾਹਰਣ—

ਤੂ ਕਰਤਾ ਆਪ ਅਭੁੱਲ ਹੈਂ, ਭੁੱਲਣ ਵਿਚ ਨਾਹੀ,
ਤੂ ਕਰਹਿ ਸੁ ਸੱਚੇ ਭਲਾ ਹੈ, ਗੁਰੁ ਸਬਦਿ ਬੁਝਾਹੀ.×××
[ ਵਾਰ ਗਉੜੀ ੧, ਪਉੜੀ ੪ ]

੨. ਦੂਜਾ ਭੇਦ– ਹਰੇਕ ਚਰਣ ਦੇ ਆਦਿ ਲਘੁ, ੧੫–੧੦ ਪਰ ਵਿਸ਼੍ਰਾਮ. ਅੰਤ ਦੋ ਗੁਰੁ ਦੀ ਥਾਂ ਗੁਰੁ ਲਘੁ. ਉਦਾਹਰਣ–

ਸੁਰੀਤਿ ਹੈ ਇਹ ਪ੍ਰੇਮ ਸੇ ਨਿਤ, ਧਜਾਇਯੇ ਗੋਬਿੰਦ.×××

**ਸੁੰਜਤਾ** ਦੇਖੋ, ਸੰਜੁਤਾ.

**ਸੁਥਰਾ** ਦੇਖੋ, ਸਰਸੀ.

**ਸੁੰਦਰ** ਦੇਖੋ, ਤ੍ਰਿਭੰਗੀ ਦਾ ਰੂਪ ੪.

**ਸੁੰਦਰਿ** ਦੇਖੋ, ਸਵੈਯੇ ਦਾ ਰੂਪ ੨੪.

**ਸੁੰਦਰੀ** ਦੇਖੋ, ਸਵੈਯੇ ਦਾ ਭੇਦ ੧੬.

੨. ਪਿੰਗਲ ਗ੍ਰੰਥਾ ਵਿੱਚ ਬਾਰਾਂ ਅੱਖਰਾਂ ਦਾ ਇੱਕ ਛੰਦ ਭੀ "ਸੁੰਦਰੀ" ਹੈ, ਜਿਸ ਦੇ ਪ੍ਰਤਿ ਚਰਣ ਨ, ਭ, ਭ, ਰ. ।।।, ऽ।।, ऽ।।, ऽ।ऽ. ਹੁੰਦਾ ਹੈ. ਇਸ ਦੀ ਸੰਗਜਾ "ਦ੍ਰੁਤਵਿਲੰਬਿਤਾ" ਭੀ ਹੈ. ਉਦਾਹਰਣ–

ਦੁਖ ਭਰੀ ਜਗ ਆਸਨ ਤਯਾਗ ਰੀ,
ਜਪ ਹਰੀ ਗੁਰੁਪਾਦਨ ਲਾਗ ਰੀ. ×××

੩. ਰਾਮ ਚੰਦ੍ਰਿਕਾ ਵਿੱਚ "ਮੋਦਕ" ਛੰਦ ਦਾ ਹੀ ਨਾਮ "ਸੁੰਦਰੀ" ਆਯਾ ਹੈ, ਯਥਾ—

ਰਾਜ ਤਜ੍ਯੋ ਧਨ ਧਾਮ ਤਜ੍ਯੋ ਸਬ,
ਨਾਰਿ ਤਜੀ ਸੁਤ ਸੋਚ ਤਜ੍ਯੋ ਤਬ,
ਆਪਨਪੌ ਜੁ ਤਜ੍ਯੋ ਜਗ ਬੰਦਹਿ,
ਸਤ੍ਯ ਨ ਏਕ ਤਜ੍ਯੋ ਹਰਿਚੰਦਹਿ.

ਇਹੀ ਰੂਪ ਦਸਮਗ੍ਰੰਥ ਵਿਖੇ ਰਾਮਾਵਤਾਰ ਦੇ ਪੰਜਵੇਂ ਅਧ੍ਯਾਯ ਵਿੱਚ ਦੇਖੀਦਾ ਹੈ, ਯਥਾ—

ਸੂਪਨਖਾ ਇਹ ਭਾਂਤ ਸੁਨੀ ਜਬ,
ਧਾਯ ਚਲੀ ਅਵਿਲੰਬ ਤ੍ਰਿਯਾ ਤਬ,
ਕਾਮ ਸਰੂਪ ਕਲੇਵਰ ਜਾਨਿਯ,
ਰੂਪ ਅਨੂਪ ਤਿਹੂੰ ਪੁਰ ਮਾਨਿਯ.

੪. ਦਸਮਗ੍ਰੰਥ ਵਿਖੇ ਰਾਮਾਵਤਾਰ ਦੇ ਦੂਜੇ ਅਧ੍ਯਾਯ ਵਿੱਚ "ਸੁੰਦਰੀ" ਦਾ ਰੂਪ ਹੈ— ਪ੍ਰਤਿ ਚਰਣ ੧੬ ਮਾਤ੍ਰਾ, ਅੰਤ ਮਗਣ. ਉਦਾਹਰਣ—

ਭਟ ਹੁੰਕੇ ਧੁੰਕੇ ਬੰਕਾਰੇ,
ਰਣ ਬੱਜੇ ਗੱਜੇ ਨੱਗਾਰੇ,
ਰਣ ਹੁੱਲ ਕਲੋਲੰ ਹੁੱਲਾਲੰ,
ਢਲ ਹੱਲੰ ਢਾਲੰ ਉੱਛਾਲੰ.

**ਸੁਧਾਧਰ** ਦੇਖੋ, ਹਾਕਲ.

## ਸੁਧਾਨਿਧਿ

ਇਸ ਦਾ ਨਾਮ "ਮਨੋਭਵ" ਭੀ ਹੈ. ਇਹ

ਛੰਦ, ਅਨੰਗਸ਼ੇਖਰ ਦਾ ਉਲਟ ਹੈ. ਇਸ ਦੇ ਪ੍ਰਤਿ ਚਰਣ ३२ ਅੱਖਰ ਗੁਰੁ ਲਘੁ ਕ੍ਰਮ ਨਾਲ ਹੁੰਦੇ ਹਨ. ਉਦਾਹਰਣ—

ਜਾਚ ਜਾਚਕੇ ਅਹਾਰ ਨਾਹਿ ਸੋਪਿ ਸ੍ਵਾਦਵਾਰ,
ਲਾਭ ਹੋਤ ਏਕ ਵਾਰ ਭੂਖ ਤਾਪ ਕੋ ਅਵਾਰ,
ਸ਼ੈਨ ਭੂਮਿ ਪੈ ਬਨੋ ਨ ਸਾਕ ਸੈਨ ਕੋ ਗਨੋ,
ਸ਼ਰੀਰ ਮਾਤ੍ਰ ਪੋਖਨੋ ਨ ਜੋਬਨੋ ਸਫ਼ੇਦ ਬਾਰ,
ਛੀਨ ਚੀਰ ਗੋਦਰੀ ਅਨੇਕ ਲੀਰ ਸੋਂ ਕਰੀ,
ਕਰੀ ਉਜਾਰ ਝੋਂਪਰੀ ਅਧੇਨ ਗ੍ਰਿਥ ਵਾਰ ਵਾਰ,
ਹਾਯ ਹਾਯ ਭੋਗਚਾਹ ਨਾਹਿ ਮੇ ਤਜੇ ਅਜੇਪਿ,
ਮੋਰ ਚਿੱਤ ਬੈਲ ਕੋ ਸਵਾਰ ਬੈਲ ਕੇ ਸਵਾਰ.

[ ਵੈਰਾਗ ਸ਼ਤਕ ]

੨. ਜੇ ਸੁਧਾਨਿਧਿ ਦੇ ਅੰਤ ਦਾ ਲਘੁ ਮਿਟਾ ਦਿੱਤਾ ਜਾਵੇ, ਤਦ "ਕਲਾਧਰ" ਸੰਗ੍ਯਾ ਹੋ ਜਾਂਦੀ ਹੈ, ਯਥਾ—

ਜਾਪ ਤਾਪ ਯੋਗ ਧ੍ਯਾਨ ਕਰਮ ਕਾਂਡ ਯਗ੍ਯ ਆਦਿ,
ਹੋਂਯ ਨਾਹਿੰ ਪ੍ਰੇਮ ਤੁਲ੍ਯ ਸ਼੍ਰੀ ਗੁਰੂ ਬਖਾਨਤੇ. ×××

**ਸੁਧੀ** ਦੇਖੋ, "ਹੇਹਾ" ਅਤੇ ਚਾਚਰੀ ਦਾ ਰੂਪ ੧.

**ਸ਼ੁੱਧਗਾ** ਦੇਖੋ, ਅਰੂਪਾ ਦਾ ਰੂਪ ੨.

## ਸੁਪ੍ਰਿਆ—ਸੁਪ੍ਰਿਯਾ

ਇਸ ਦਾ ਨਾਮ "ਡਿੱਲਾ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ ਅੰਤ ਭਗਣ ऽ।।. ਉਦਾਹਰਣ—

ਕਹੂੰ ਭਟ ਮਿਲ ਮੁਖ ਮਾਰ ਉਚਾਰਤ,
ਕਹੂੰ ਭਟ ਭਾਜ ਪੁਕਾਰਤ ਆਰਤ,
ਕੇਤਕ ਜੋਧ ਫਿਰੈਂ ਰਣ ਗਾਹਤ,
ਕੇਤਕ ਜੂਝ ਬਰੰਗਨ ਬ੍ਯਾਹਤ. [ ਦਸਮਗ੍ਰੰਥ, ਕਲਕੀ]

## ਸੁਭਟੇਂਦ੍ਰ

ਲਛਣ— ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ. ਅਥਵਾ ਇਉਂ ਕਹੋ ਕਿ ਚਾਰ ਚਰਣ ਤੁਕ ਦਾ ਦੋਹਾ ਹੀ ਸੁਭਟੇਂਦ੍ਰ ਹੈ, ਜਿਸ ਦੀ ਚੌਹਾਂ ਤੁਕਾਂ ਦਾ ਅੰਤਜਾਨੁ ਪ੍ਰਾਸ ਮਿਲੇ. ਉਦਾਹਰਣ—

ਸਰੜ ਸਰੜ ਜਬ ਚਢਤ ਦਲ, ਸਜ ਕਰ ਸਿੰਘ ਸੁਬੀਰ,
ਬਰੜ ਬਰੜ ਬਰੜਾਤ ਰਿਪੁ, ਬਿਹਬਲ ਬਿਕਲ ਸ਼ਰੀਰ,
ਭਰੜ ਭਰੜ ਭਯ ਭਜਤ ਭੀ, ਬਿਲਪਤ ਬਹੁ ਭਟ ਭੀਰ,
ਮਰੜ ਮਰੜ ਕਾਲੀ ਚਬੈ, ਅੜਤ ਜੁ ਦੁਸ੍ਰ ਬਹੀਰ.
[ ਸਿੱਖੀ ਪ੍ਰਭਾਕਰ ]

**ਸੁਮੁਖੀ** ਦੇਖੋ, ਸਵੈਯੇ ਦਾ ਰੂਪ ੨੯.

**ਸੁਮੇਰੁ** ਦੇਖੋ, ਮਸਨਵੀ ਦਾ ਰੂਪ ੨.

**ਸੁਰਧੁਨਿ** ਦੇਖੋ, ਸਵੈਯੇ ਦਾ ਰੂਪ ੧੯.

**ਸੁਵਾਸ** ਦੇਖੋ, ਸਬਾਸ.

**ਸ਼ੋਕਹਰ** ਦੇਖੋ, ਮੱਤਦ੍ਵਰਮਿਲਾ.

## ਸ਼ੋਭਨ

ਇਸ ਦਾ ਨਾਮ "ਸਿੰਹਿਕਾ" ਭੀ ਹੈ. ਲਛਣ- ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੪ ਪਰ, ਦੂਜਾ ੧੦ ਮਾਤ੍ਰਾ ਪਰ, ਅੰਤ ਜਗਣ ।ऽ।. ਉਦਾਹਰਣ-

ਨਾਥ ਅਦਭੁਤ ਗਤਿ ਅਪਰਮਿਤ,
ਚਰਿਤ ਕਹਿਤ ਬਨੈ ਨ. ×××

[ ਗੁਰੁਪਦ ਪ੍ਰੇਮ ਪ੍ਰਕਾਸ਼ ]

## ਸੋਮਰਾਜੀ

ਇਸ ਛੰਦ ਦੇ ਨਾਮ "ਉਤਭੁਜ" "ਅਰਧ-ਭੁਜੰਗ" "ਸ਼ੰਖਨਾਰੀ" ਅਤੇ "ਝੂਲਾ" ਭੀ ਹੈਨ.

ਲਛਣ- ਚਾਰ ਚਰਣ, ਪ੍ਰਤਿ ਚਰਣ ਦੋ ਯਗਣ ।ऽऽ, ।ऽऽ. ਉਦਾਹਰਣ-

ਗੁਰੂ ਕੋ ਮਨਾਓ। ਸਬੈ ਇੱਛ ਪਾਓ।
ਗਹੋ ਏਕ ਪਾਸਾ। ਤਜੋ ਔਰ ਆਸਾ ॥

੨. ਦਸਮਗ੍ਰੰਥ ਵਿੱਚ ਪੂਰਾ ਭੁਜੰਗਪ੍ਰਯਾਤ ਭੀ ਕਈ ਥਾਂਈ "ਸੋਮਰਾਜੀ" ਲਿਖਿਆਹੈ, ਯਥਾ—

ਸੁਨੇ ਦੇਸ ਦੇਸੰ ਮੁਨੰ ਪਾਪ ਕਮੰ,
ਚੁਨੈ ਜੂਠ ਕੂਠੰ ਸ਼ੁਤੰ ਛੋਰ ਧਮੰ,
ਤਜੈ ਧਮੰਨਾਰੀ ਤਕੈਂ ਪਾਪਨਾਰੰ,
ਮਹਾਂ ਰੂਪ ਪਾਪੀ ਕੁਵ੍ਰਿੱਤਾਧਿਕਾਰੰ. [ ਕਲਕੀ]

**ਸੋਮਵੱਲਰੀ** ਦੇਖੋ, ਚਾਮਰ.

## ਸੋਰਠਾ

ਲਕਣ— ਦੋ ਚਰਣ, ਪ੍ਰਤਿ ਚਰਣ ਦੋ ਪਾਦ, ਪਹਿਲੇ ਪਾਦ ਵਿਚ ੧੧ ਮਾਤ੍ਰਾ, ਦੂਜੇ ਵਿਖੇ ੧੩. ਗ੍ਯਾਰਾਂ ਮਾਤ੍ਰਾ ਵਾਲਾ ਵਿਸ਼੍ਰਾਮ ਲਘੁ ਅੱਖਰ ਪਰ ਅਰੁ ਇਸੇ ਥਾਂ ਅਨੁਪ੍ਰਾਸ ਦਾ ਮੇਲ, ਤੇਰਾਂ ਮਾਤ੍ਰਾ ਦਾ ਵਿਸ਼੍ਰਾਮ ਗੁਰੁ ਅਕਰ ਪਰ ਅਰੁ ਤੁਕਾਂਤ ਬੇਮੇਲ. ਇਹ ਛੰਦ ਦੋਹੇ ਦਾ ਉਲਟ ਹੈ. ਉਦਾਹਰਣ—

ਸਾਲਾਹੀ ਸਾਲਾਹ, ਏਤੀ ਸੁਰਤ ਨ ਪਾਈਆ*,
ਨਦੀਆਂ ਅਤੇ ਵਾਹ, ਪਵਹਿ ਸਮੁੰਦ ਨ ਜਾਣੀਅਹਿ. [ਜਪੁ]

ਭਵਜਲ ਸਾਇਰ ਸੇਤੁ, ਨਾਮ ਹਰੀ ਕਾ ਬੋਹਿਥਾ,
ਤੁਅ ਸਤਗੁਰ ਸੰਗ ਹੇਤੁ, ਨਾਮ ਲਾਗ ਜਗ ਉਧਰਿਅਉ.
[ ਸਵੈਯੇ ਮ: ੫ ਕੇ]

---

* ਈ — ਦਾ ਉੱਚਾਰਣ ਇ ਤੁਲ੍ਯ ਹੈ.

੨. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੋਰਠਾ ਛੰਦ ਦਾ ਸਿਰਲੇਖ ਭੀ "ਸਲੋਕ" ਦੇਖੀਦਾ ਹੈ, ਯਥਾ :-

ਨਰ ਚਾਹਤ ਕਛੁ ਅਉਰ, ਅਉਰੈ ਕੀ ਅਉਰੈ ਭਈ,
ਚਿਤਵਤ ਰਹਯੋ ਠਗਉਰ, ਨਾਨਕ ਫਾਸੀ ਗਲ ਪਰੀ.
[ ਸਲੋਕ ਮ: ੯ ]

ਦੇਖੋ, ਡਖਣਾ.

## ਸੋਲਹਾ

ਜੈਸੇ ਅੱਠ ਪਦਾਂ ਦੇ ਸਮੁਦਾਯ ਦਾ ਨਾਮ ਅਸ਼੍ਟਪਦੀ ਹੈ, ਤੈਸੇ ਸੋਲਾਂ ਪਦਾਂ ਦਾ ਸੰਗ੍ਰਹਿ "ਸੋਲਹਾ" ਹੈ. ਸ਼੍ਰੀ ਗੁਰੁਗ੍ਰੰਥ ਸਾਹਿਬ ਵਿੱਚ ਵਿਸ਼ੇਸ਼ ਕਰਕੇ "ਘਨਕਲਾ" ਛੰਦ ਦਾ ਰੂਪ ਸੋਲਹੇ ਸ਼ਬਦਾਂ ਵਿਖੇ ਆਯਾ ਹੈ. ਦੇਖੋ, ਘਨਕਲਾ.

**ਸੋਮਰਾਜ** ਦੇਖੋ, ਸਵੈਯੇ ਦਾ ਰੂਪ ੩.

## ਸ਼ੰਕਰ

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ੨੬ ਮਾਤ੍ਰਾ. ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੦ ਮਾਤ੍ਰਾ ਪਰ, ਅੰਤ ਗੁਰੁ ਲਘੁ. ਉਦਾਹਰਣ-

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ,
ਏਕ ਦੋਖ ਬਿਨਾਸ. ×××

[ ਆਸਾ ਰਵਦਾਸ ]

ਖਟ ਕਰਮ ਕੁਲ ਸੰਜੁਗਤਿ ਹੈ,
ਹਰਿ ਭਗਤਿ ਹਿਰਦੈ ਨਾਹਿ,
ਚਰਨਾਰਬਿੰਦ ਨ ਕਥਾ ਭਾਵੈ,
ਸੁਪਚ ਤੁੱਲਿ ਸ ਮਾਨ. ×××

[ ਕੇਦਾਰਾ ਰਵਦਾਸ ]

ਨਿਜ ਕਾਨ ਸੁਨ ਮਤਿ ਮਾਨ ਮਾਨਵ,
ਖੇਤ ਮਹਿਂ ਤਬ ਜਾਇ,
ਗੋਧੂਮ* ਬੂਟ ਉਪਾਰ ਦੇਖਜੋ,
ਰਹਜੋ ਉਰ ਬਿਸਮਾਇ.×××

[ ਨਾਨਕ ਪਕਾਸ਼ ]

## ਸ਼ੰਖਨਾਰੀ

ਇਸੇ ਛੰਦ ਦਾ ਨਾਮ "ਸੋਮਰਾਜੀ" ਅਤੇ "ਅਰਧਭੁਜੰਗ" ਹੈ.

ਲਛਣ– ਪ੍ਰਤਿ ਚਰਣ ਦੋ ਯਗਣ. ISS, ISS, ਉਦਾਹਰਣ–

ਜੁਟੇ ਦੋਇ ਪਾਸੇ। ਪਰੀ ਮਾਰ ਨਾਸੇ।
ਗੁਰੂ ਧੀਰ ਦੈਕੈ। ਅਗੈ ਸਿੰਘ ਕੈਕੈ॥

[ ਗੁਰੁਪ੍ਰਤਾਪ ਸੂਰਯ ]

੨. ਦਸਵੇਂ ਪਾਤਸ਼ਾਹ ਨੇ "ਭੁਜੰਗਪ੍ਰਯਾਤ"

---

* ਕਣਕ. ਗੰਦਮ.

ਸਿਰਲੇਖ ਹੇਠ ਸ਼ੰਖਨਾਰੀ ਦਾ ਸਰੂਪ ਦਿੱਤਾ ਹੈ, ਪਰੰਤੂ ਭਾਵ ਅਰਧਭੁਜੰਗ ਤੋਂ ਹੈ, ਯਥਾ—

ਨਮਸ੍ਤੁੰ ਅਗੰਜੇ । ਨਮਸ੍ਤੁੰ ਅਭੰਜੇ ।
ਨਮਸ੍ਤੁੰ ਅਨਾਮੇ । ਨਮਸ੍ਤੁੰ ਅਠਾਮੇ ॥ [ ਜਾਪੁ ]

**ਸੰਖਿਨੀ** ਦੇਖੋ, ਚੌਪਈ ਦਾ ਭੇਦ ੪.

## ਸੰਗੀਤ ਛੰਦ

ਦਸਮਗ੍ਰੰਥ ਵਿਖੇ ਸੰਗੀਤ ਛੱਪਯ, ਸੰਗੀਤ ਨਰਾਜ, ਸੰਗੀਤ ਪਧਿਸ੍ਰਕਾ, ਸੰਗੀਤ ਪਾਧੜੀ, ਸੰਗੀਤ ਬਹੜਾ, ਸੰਗੀਤ ਭੁਜੰਗਪ੍ਰਯਾਤ ਅਤੇ ਸੰਗੀਤ ਮਧੁਭਾਰ ਛੰਦ ਆਏ ਹਨ. ਇਨ੍ਹਾਂ ਸਾਰੇ ਛੰਦਾਂ ਦੇ ਲਕ੍ਸ਼ਣ ਅਤੇ ਉਦਾਹਰਨ ਇਨ੍ਹਾਂ ਦੇ ਨਾਮਾਂ ਹੇਠ ਭਿੰਨ ਭਿੰਨ ਦੇਖੋ. ਇਸ ਥਾਂ ਕੇਵਲ "ਸੰਗੀਤ" ਪਦ ਦਾ ਨਿਰਣਯ ਹੈ. ਜਿਨ੍ਹਾਂ ਛੰਦਾਂ ਵਿੱਚ ਵਾਦ੍ਯ ਸੰਗੀਤ, ਅਰਥਾਤ ਮ੍ਰਿਦੰਗ ਦੇ ਬੋਲ ਆਂਉਦੇ ਹਨ. ਅਰੁ ਜਿਨ੍ਹਾਂ ਦਾ ਪਾਠ ਲਯ ਤਾਰ ਦਾ ਧ੍ਯਾਨ ਰੱਖਕੇ ਕੀਤਾ ਜਾਂਦਾ ਹੈ ਉਨ੍ਹਾਂ ਦੇ ਨਾਮ ਨਾਲ "ਸੰਗੀਤ" ਪਦ ਜੋੜਿਆ ਗਯਾ ਹੈ ਯਥਾ:—

੧. ਸੰਗੀਤ ਛੱਪਯ—

ਕਗ੍ਰਦਿ ਕੁਪਜੋ ਕਪਿ ਕਟਕ,
ਬਗ੍ਰਦਿ ਬਾਜਨ ਰਣ ਬਜਜੰ,
ਤਗ੍ਰਦਿ ਤੇਗ ਝਲ ਹਲੀ,
ਜਗ੍ਰਦਿ ਜੋਧਾ ਗਲ ਗਜਜੰ.×××
ਖੰ * ਖਗ੍ਰਦਿ ਖੜਗ ਖਿਮਕਤ ਖਹਿਤ
ਚਗ੍ਰਦਿ ਚਮਕ ਚਿਨਗੈਂ ਕਵੈਂ. ×××

[ ਦਸਮਗ੍ਰੰਥ, ਰਾਮਾਵਤਾਰ ]

## ੨. ਸੰਗੀਤ ਨਰਾਜ—

ਸੁਵੀਰ ਜਾਗ੍ਰਦੰ ਜਗੇ। ਲੜਾਕ ਲਾਗ੍ਰਦੰ ਪਗੇ। ×××

[ਦਸਮਗ੍ਰੰਥ, ਚੰਡੀ ਚਰਿਤ੍ਰ ੨]

## ੩. ਸੰਗੀਤ ਪਧਿਸ੍ਰਕਾ—

ਕਾਗ੍ਰਦੰਗ ਕੋਪਕੈ ਦੈਤਰਾਜ,
ਜਾਗ੍ਰਦੰਗ ਜੁੱਧ ਕੋ ਸੱਜ ਸਾਜ.×××

[ ਦਸਮਗ੍ਰੰਥ, ਰਾਮਾਵਤਾਰ ]

## ੪. ਸੰਗੀਤ ਪਾਧੜੀ—

ਤਾਗ੍ਰਦੰਗ ਤਾਲ ਬਾਜਤ ਮੁਚੰਗ,
ਬੀਣਾ ਸੁ ਬੈਨ ਬੰਸੀ ਮ੍ਰਿਦੰਗ. ×××

[ ਦਸਮਗ੍ਰੰਥ, ਮਨੁਰਾਜ ]

**੫. ਸੰਗੀਤ ਬਹੜਾ—** ਦਸਮਗ੍ਰੰਥ ਵਿਚ "ਬਹੜਾ" ਦੇ ਸਰੂਪ ਤੋਂ ਭਿੰਨ ਹੈ. ਅਰਥਾਤ ਛੱਪਯ ਦੇ ਪਹਿਲੇ ਚਾਰ ਚਰਣਾ ਦਾ ਹੀ ਰੂਪ ਹੈ. ਯਥਾ—

---

* "ਖੰ" ਮ੍ਰਿਦੰਗ ਦੀ ਥਾਪ ਹੈ, ਜੋ ਮਾਤ੍ਰਾ ਗਿਣਤੀ ਤੋਂ ਬਾਹਰ ਹੈ.

ਸਗ੍ਗਦਿ ਸਾਂਗ ਸੰਗ੍ਰਹੈਂ ਤਗ੍ਗਦਿ ਰਣ ਤੁਰੇ ਨਚਾਵੈਂ,
ਝਗ੍ਗਦਿ ਝੂਮ ਗਿਰ ਭੂਮਿ ਸਗ੍ਗਦਿ ਸੁਰ ਪੁਰਹਿ ਸਿਧਾਵੈਂ×××
[ ਦਸਮਗ੍ਰੰਥ, ਰਾਮਾਵਤਾਰ ]

### ੬. ਸੰਗੀਤ ਭੁਜੰਗ ਪ੍ਰਯਾਤ—

ਸਗ੍ਗਦੰਗ ਸੂਰੰ ਕਗ੍ਗਦੰਗ ਕੋਪੰ,
ਪਗ੍ਗਦੰਗ ਪਮੰ ਰਣੰ ਪਾਵ ਰੋਪੰ. ×××
[ ਦਸਮਗ੍ਰੰਥ, ਚੰਡੀ ਚਰਿਤ੍ਰ ੨ ]

### ੭. ਸੰਗੀਤ ਮਧੁਭਾਰ—

ਕਗ੍ਗਦੰ ਕੜਾਕ। ਤਗ੍ਗਦੰ ਤੜਾਕ।×××
[ ਦਸਮਗ੍ਰੰਥ, ਚੰਡੀ ਚਰਿਤ੍ਰ ੨ ]

## ਸੰਜੁਤਾ- ਸੰਯੁਕ੍ਤਾ- ਸੰਯੁਤ- ਸੰਯੁਤਾ

ਇਸ ਦਾ ਨਾਮ "ਅਤ੍ਰੂਹਾ" ਅਤੇ "ਪ੍ਰਿਯਾ" ਭੀ ਹੈ.

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗ, ।।ऽ, ।ऽ।, ।ऽ।, ऽ. ਉਦਾਹਰਣ—

ਪੁਨ ਬੇਣ ਰਾਜ ਮਹੇਸ਼* ਭਜੋ,
ਜਿਨ ਡੰਡ ਕਾਹੁਨ ਨਾ ਦਯੋ,
ਜਿਯ ਭਾਂਤ ਭਾਂਤ ਸੁਖੀ ਨਰਾ.
ਅਤਿ ਗਬੰ ਸੋ ਛੁਟਕਜੋ ਧਰਾ. [ਦਸਮ ਗ੍ਰੰਥ, ਬੇਨ ਰਾਜ ]

ਦੇਖੋ, ਬੇਲੀਬਿਦ੍ਰੁਮ ਦਾ ਰੂਪ ੨.

**ਸ਼ਜ਼ੇਨ** ਦੇਖੋ, ਦੋਹੇ ਦਾ ਭੇਦ ੧੬.

---

* ਮਹੀ ਈਸ਼. ਚਕ੍ਰ ਵਰਤੀ ਮਹਾਰਾਜਾ.

**ਸ੍ਰਗ੍ਵਣੀ** ਦੇਖੋ, ਅਚਕੜਾ.

**ਸ਼੍ਰੀ** ਦੇਖੋ, ਏਕ ਅੱਛਰੀ ਦਾ ਰੂਪ ੧.

**ਸ਼੍ਰੀਖੰਡ** ਦੇਖੋ, ਸਿਰਖੰਡੀ.

**ਸ਼੍ਰੀ ਭਗਵਤੀ** ਦੇਖੋ, ਭਗਵਤੀ.

**ਸ੍ਵੈਯਾ** ਦੇਖੋ, ਸਵੈਯਾ.

**ਹਰਿਹਾਂ** ਦੇਖੋ, ਪੁਨਹਾ.

## ਹਰਿਗੀਤਾ -- ਹਰਿਗੀਤਿਕਾ

ਲਕਣ— ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ਬਾਰਾਂ ਮਾਤ੍ਰਾ ਪਰ, ਅੰਤ ਲਘੁ ਗੁਰੁ, ਅਥਵਾ ਰਗਣ SIS.

ਉਦਾਹਰਣ —

ਸਭ ਦ੍ਰੋਣ ਗਿਰਿਵਰ ਸਿਖਰ ਤਰ ਨਰ,
ਪਾਪ ਕਰਮ ਭਏ ਮਨੋ,
ਉਠ ਭਾਜ ਧਰਮ ਸਭਰਮ ਹ੍ਵੈ ਚਮ—
ਕੰਤ ਦਾਮਨਿ ਸੋ ਮਨੋ. ×××

[ ਦਸਮ ਗ੍ਰੰਥ, ਕਲਕੀ ]

੨. ਹਰਿਗੀਤਿਕਾ ਦਾ ਦੂਜਾ ਰੂਪ ਹੈ— ਪਹਿਲਾ ਵਿਸ਼੍ਰਾਮ ੧੩ ਮਾਤ੍ਰਾ ਪਰ, ਦੂਜਾ ੧੫

ਪਰ, ਅੰਤ ਰਗਣ. ਇਸ ਰੂਪ ਦਾ ਨਾਮ "ਸਟਪਟਾ" ਅਤੇ "ਪੈਡੀ" (ਪੈੜੀ) ਭੀ ਹੈ, ਯਥਾ–

ਫਿਰ ਕਰ ਸਗਰੇ ਨਗਰ ਮੇ, ਮਰਦਾਨਾ ਉਰ ਅਕੁਲਾਇਕੈ.
ਬੈਠੇ ਸ਼੍ਰੀ ਨਾਨਕ ਜਹਾਂ, ਤਹਿ ਥਕਿਤ ਸੁ ਬੈਸਜੋ ਆਇਕੈ,
ਸ਼੍ਰੀ ਮੁਖ ਸੋ ਬੂਝਤ ਭਏ, ਤਿਹ ਬਦਨਹਿ ਬਿਕਲ ਨਿਹਾਰ ਕੈ,
ਬਿਨ ਰਬਾਬ ਆਵਨ ਭਯੋ, ਨਿਜ ਬਿਰਥਾ ਭਨਹੁ ਸੁਧਾਰਕੈ.

[ ਨਾਨਕ ਪ੍ਰਕਾਸ਼ ]

## ਹਰਿਪ੍ਰਿਯਾ

ਲਛਣ– ਚਾਰ ਚਰਣ, ਪ੍ਰਤਿ ਚਰਣ ੪੬ ਮਾਤ੍ਰਾ. ਤਿਨ ਵਿਸ਼੍ਰਾਮ ਬਾਰਾਂ ਬਾਰਾਂ ਪਰ, ਚੌਥਾ ੧੦ ਮਾਤ੍ਰਾ ਪਰ, ਅੰਤ ਗੁਰੁ. ਉਦਾਹਰਣ–

ਧਾਰੇ ਪਟ ਵਿਵਿਧ ਰੰਗ, ਹੀਰ ਚੀਰ ਵਿਮਲ ਅੰਗ,
ਰਤਨਨ ਮਨਿਮਾਲ ਸ਼ੁਭ੍ਰ, ਭੂਖਨ ਅਮੋਲਹੀ,
ਦਾਮਨਿ ਛਬਿ ਛਟਾਕਾਰ, ਦਮਕਤ ਉਰ ਮੁਕ੍ਤਹਾਰ,
ਮਣਿ ਗਨ ਫਣਿ ਨੀਲ ਕਾਂਤਿ, ਮਾਨਕ ਅਤੋਲਹੀ. ×××

[ ਸਰਬਲੋਹ ]

ਜੈਜਾਵੰਤੀ ਰਾਗ ਵਿਖੇ ਸ਼੍ਰੀ ਗੁਰੁ ਤੇਗਬਹਾਦੁਰ ਸਾਹਿਬ ਦੀ ਬਾਣੀ ਭੀ "ਹਰਿਪ੍ਰਿਯਾ" ਵਿੱਚ ਦੇਖੀ ਜਾਂਦੀ ਹੈ. ਉਦਾਹਰਣ–

ਰੇ ਨਰ! ਕਉਨ ਗਤਿ ਹੋਇ ਹੈ ਤੇਰੀ*?

---

* ਇਹ ਪਹਿਲੀ ਤੁਕ ਰਹਾਉ ( ਟੇਕ ) ਦੀ ਹੈ.

ਮਾਨਸ ਕੋ ਜਨਮ ਲੀਨ, ਸਿਮਰਨ ਨਹਿ ਨਿਮਖ ਕੀਨ,
ਦਾਰਾ ਸੁਖ ਭਯੋ ਦੀਨ, ਪਗਹੁ ਪਰੀ ਬੇਰੀ. ×××

੨. ਦੇਖੋ, ਚਰਚਰੀਆ ਦਾ ਰੂਪ ੨.

## ਹਰਿਬੋਲਮਨਾ

ਇਸ ਦਾ ਨਾਮ "ਤਿਲਕਾ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਦੋ ਸਗਣ.

।ऽ. ਉਦਾਹਰਣ-

ਕਰੁਣਾਲਯ ਹੈਂ। ਅਰਿ ਘਾਲਯ ਹੈਂ।
ਖਲਖੰਡਨ ਹੈਂ। ਮਹਿਮੰਡਨ ਹੈਂ॥ [ ਜਾਪੁ ]

## ਹਾਕਲ- ਹਾਕਲਾ

ਇਸ ਦਾ ਨਾਮ "ਸੁਧਾਧਰ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ੧੪ ਮਾਤ੍ਰਾ. ਪਹਿਲਾ ਵਿਸ਼੍ਰਾਮ ੯ ਪਰ, ਦੂਜਾ ਪੰਜ ਪਰ, ਅੰਤ ਦੋ ਗੁਰੁ. ਉਦਾਹਰਣ-

ਗਲ ਮਾਲਾ ਤਿਲਕ, ਲਿਲਾਟੰ
ਦੁਇ ਧੋਤੀ ਬਸਤ੍ਰ, ਕਪਾਟੰ.×××
[ ਵਾਰ ਆਸਾ, ਮਹਲਾ ੧ ]

ਅਣਮੜਿਆ ਮੰਦਲ ਬਾਜੈ,
ਬਿਨ ਸਾਵਨ ਘਨਹਰ ਗਾਜੈ,
ਬਾਦਲ ਬਿਨ ਬਰਖਾ ਹੋਈ,
ਜਉ ਤੱਤੁ ਬਿਚਾਰੈ ਕੋਈ. [ ਸੋਰਠ, ਨਾਮਦੇਵ ]

ਜੈਰਾਮ ਬੋਲ ਤਤਕਾਲਾ,
ਪਠ ਦਾਸ ਬੁਲਾਯੋ ਬਾਲਾ,
ਜਬ ਬੈਸਜੋ ਵਚਨ ਵਖਾਨੇ,
ਤੁਮ ਨਾਨਕ ਮੀਤ ਸੁਜਾਨੇ. [ ਨਾਨਕ ਪ੍ਰਕਾਸ਼ ]

**ਹਾਰ** ਦੇਖੋ, ਸਵੈਯੇ ਦਾ ਰੂਪ ੧੯.

## ਹੀਰ – ਹੀਰਕ

ਲਛਣ– ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ਦੋ ਵਿਸ਼੍ਰਾਮ ਛੀਛੀ ਮਾਤ੍ਰਾ ਪਰ, ਤੀਜਾ ੧੧ ਪਰ, ਹਰੇਕ ਚਰਣ ਦੇ ਆਦਿ ਦਾ ਅੱਖਰ ਗੁਰੁ, ਅੰਤ ਰਗਣ ऽ।ऽ. ਉਦਾਹਰਣ–

ਸਤਯ ਰਹਿਤ, ਪਾਪ ਗ੍ਰਹਿਤ, ਕ੍ਰੁੱਧ ਚਹਿਤ ਜਾਨਿਯੇ,
ਧਰਮ ਹੀਨ, ਅੰਗ ਛੀਨ, ਕ੍ਰੋਧ ਪੀਨ ਮਾਨਿਯੇ.×××
[ ਦਸਮ ਗ੍ਰੰਥ ਕਲਕੀ ]

੨. ਗਣ ਛੰਦ "ਹੀਰ" ਦਾ ਲਛਣ ਹੈ– ਚਾਰ ਚਰਣ, ਪ੍ਰਤਿ ਚਰਣ ਭ, ਸ, ਨ, ਜ, ਨ, ਰ. ऽ।।, ।।ऽ, ।।।, ।ऽ।, ।।।, ऽ।ऽ. ਉਦਾਹਰਣ–

ਸ਼੍ਰੀ ਗੁਰੁ ਧਰਹੀਂ ਚਰਣ ਰਿਦੇ ਨਰ ਦੁਖ ਕੋ ਹਰੀ,
ਹੋਤ ਨ ਭਵ ਮੇ ਭ੍ਰਮਣ ਸਦਾ ਰਹਿ ਮੁਦ ਕੋ ਧਰੀ. ×××

**ਹੁੱਲਾਸ** ਦੇਖੋ, ਕਲਸ.

## ਹੋਹਾ

ਇਸ ਦਾ ਨਾਮ "ਸੁਧੀ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਜ, ਗ. ।ऽ।, ऽ. ਉਦਾਹਰਣ–

ਟੂਟੇ ਪਰੇ। ਨਵੇਂ ਮੁਰੇ। ਅਸੰ ਧਰੇ। ਰਿਸੰ ਭਰੇ॥

[ ਦਸਮਗ੍ਰੰਥ, ਰਾਮਾਵਤਾਰ ]

## ਹੰਸ

ਲਛਣ– ਦੋ ਚਰਣ, ਪ੍ਰਤਿ ਚਰਣ ੧੫ ਮਾਤ੍ਰਾ. ਸੱਤ ਅਰੁ ਅੱਠ ਮਾਤ੍ਰਾ ਪਰ ਵਿਸ਼੍ਰਾਮ, ਅੰਤ ਗੁਰੁ ਲਘੁ ऽ, ।. ਉਦਾਹਰਣ–

ਜਹਿ ਤਹਿ ਬਢਾ ਪਾਪ ਕਾ ਕੰਮ.××× [ ਦਸਮਗ੍ਰੰਥ ਕਲਕੀ ]

੨. ਕੇਸ਼ਵ ਦਾਸ ਨੇ ਹੰਸ ਛੰਦ ਦੇ ਆਦਿ ਭਗਣ ऽ।। ਦਾ ਹੋਣਾ ਵਿਧਾਨ ਕੀਤਾ ਹੈ, ਯਥਾ–

ਆਵਤ ਜਾਤ ਰਾਜ ਕੇ ਲੋਗ;<br>
ਮੂਰਤਿ ਧਾਰੀ ਮਾਨਹੁ ਭੋਗ. ××× [ ਰਾਮਚੰਦ੍ਰਿਕਾ ]

੩. ਦੇਖੋ, ਹੰਸਕ.

੪. ਦੇਖੋ, ਦੋਹਰੇ ਦਾ ਰੂਪ ੧੧.

## ਹੰਸਕ

ਇਸ ਦਾ ਨਾਮ "ਉਛਾਲ" ਅਤੇ "ਪੰਕ੍ਤਿ" ਭੀ ਹੈ.

ਲਕਣ– ਚਾਰ ਚਰਣ, ਪ੍ਰਤਿ ਚਰਣ ਭ, ਗ, ਗ. ऽ।।, ऽ, ऽ. ਉਦਾਹਰਣ–

ਬੈਰਮ ਖਾਨਾ। ਕੀਨ ਮਦਾਨਾ।
ਖੈਂਚ ਕ੍ਰਿਪਾਨਾ। ਬੀਰਨ ਹਾਨਾ॥ [ ਗੁਰੁਪ੍ਰਤਾਪ ਸੂਰਯ ]

ਕਈ ਪਿੰਗਲਗ੍ਰੰਥਾਂ ਵਿੱਚ ਇਸ ਨੂੰ "ਹੰਸ" ਭੀ ਲਿਖਿਆ ਹੈ.

## ਹੰਸਗਤਿ

ਲਕਣ– ਚਾਰ ਚਰਣ, ਪ੍ਰਤਿ ਚਰਣ ੨੦ ਮਾਤ੍ਰਾ. ਪਹਿਲਾ ਵਿਸ਼੍ਰਾਮ ੧੧ ਪਰ ਦੂਜਾ ੯ ਪਰ, ਅੰਤ ਲਘੁ ਗੁਰੁ. ਕਈ ਛੰਦਗ੍ਰੰਥਾਂ ਨੇ ਅੰਤ ਰਗਣ ऽ।ऽ ਦਾ ਹੋਣਾ ਵਿਧਾਨ ਕੀਤਾ ਹੈ. ਉਦਾਹਰਣ–

ਕੇਤੇ ਕਹਹਿ ਵਖਾਣ, ਕਹਿ ਕਹਿ ਜਾਵਣਾ,
ਵੇਦ ਕਹਹਿ ਵਖਿਆਣ, ਅੰਤ ਨ ਪਾਵਣਾ,
ਪੜਿਐ ਨਾਹੀ ਭੇਦ, ਬੁਝਿਐ ਪਾਵਣਾ. ×××
148 [ ਵਾਰ ਮਾਝ ]

ਤੇਰੀ ਪਨਹ ਖੁਦਾਇ, ਤੂ ਬਖਸੰਦਗੀ,
ਸੇਖਫਰੀਦੈ ਖੈਰ, ਦੀਜੈ ਬੰਦਗੀ. [ ਆਸਾ ਸੇਖਫਰੀਦ ਜੀ ]

੨. ਦੇਖੋ, ਪਉੜੀ ਦਾ ਰੂਪ ੪.

## ਕਕੁਭ

ਲਕਣ– ਤਿੰਨ ਚਰਣ, ਪਹਿਲੇ ਚਰਣ

ਵਿੱਚ ਅੱਠ, ਦੂਜੇ ਵਿੱਚ ਬਾਰਾਂ, ਤੀਜੇ ਵਿੱਚ ੧੯ ਅੱਖਰ, ਅੰਤ ਲਘੁ ਗੁਰੁ ਦਾ ਨਿਯਮ ਨਹੀਂ.

ਉਦਾਹਰਣ—

ਭਜੋ ਸਦਾ ਦਸ਼ਮੇਸ਼,
ਕਰੈ ਸ਼੍ਰਿਗਾਲਨ ਤੁਰਤ ਮ੍ਰਿਗੇਸ਼,
ਚਟਕਾ ਬਾਜ਼ ਕਾਗ ਹ੍ਵੈ ਹੰਸਾ ਪਟਬੀਜਨਾ ਦਿਨੇਸ਼.

## ਕਕੁਭਾ

ਇਸ ਦਾ ਨਾਮ "ਕੁਕੁਭ" ਅਤੇ "ਪ੍ਰਮੋਦਕ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ੩੦ ਮਤ੍ਰਾ. ੧੬—੧੪ ਪਰ ਵਿਸ਼੍ਰਾਮ, ਅੰਤ ਦੋ ਗੁਰੁ.

ਉਦਾਹਰਣ—

ਸ਼ਸਤਰ ਵਿਦਯਾ ਸਿੱਖੀ ਨਾਹੀ,
ਨਾ ਤੁਰੰਗ ਦੀ ਅਸਵਾਰੀ,
ਸਿੱਖੀ ਦੀ ਨਾ ਰਹਿਤ ਕਮਾਈ,
ਤਨਖਾਹੀਆ ਹੈ ਭਾਰੀ. ×××

**ਕੱਛਪ** ਦੇਖੋ, ਦੋਹਰੇ ਦਾ ਰੂਪ ੫.

## ਕੱਜਲ

ਲਛਣ— ਚਾਰ ਚਰਣ, ਪ੍ਰਤਿ ਚਰਣ ੧੪ ਮਾਤ੍ਰਾ, ਅੰਤ ਗੁਰੁ ਲਘੁ. ਉਦਾਹਰਣ—

ਗੁਰੁ ਸੇਵਹੁ ਕਰ ਨਮਸਕਾਰ,
ਆਜ ਹਮਾਰੇ ਮੰਗਲ ਚਾਰ,
ਆਜ ਹਮਾਰੇ ਗ੍ਰਿਹ ਬਸੰਤ,
ਗੁਨ ਗਾਏ ਪ੍ਰਭ ਤੁਮ ਬਿਅੰਤ. [ ਬਸੰਤ ਮਹਲਾ ੫ ]

**ਕਨਕ** ਦੇਖੋ, ਛੱਪਯ ਦਾ ਭੇਦ ੩.

**ਕਨਜਾ** ਦੇਖੋ, ਅਕਵਾ.

## ਕਬਿੱਤ - ਕਵਿੱਤ

ਸਾਮਾਨ੍ਯ ਕਰਕੇ ਸਭ ਛੰਦ ਕਬਿੱਤ(ਕਵਿਤ੍ਵ) ਕਹੇ ਜਾ ਸਕਦੇ ਹਨ, ਪਰ ਵਿਸ਼ੇਸ਼ ਕਰਕੇ ਇਕ ਮੁਕ੍ਤ* ਜਾਤਿ ਦਾ ਛੰਦ ਹੈ, ਜਿਸ ਦਾ ਨਾਮ "ਮਨਹਰ" ਅਥਵਾ "ਮਨਹਰਣ" ਹੈ.

ਇਸ ਦਾ ਲਛਣ ਹੈ ਚਾਰ ਚਰਣ, ਪ੍ਰਤਿ ਚਰਣ ੩੧ ਅਛਰ. ਤਿੰਨ ਵਿਸ਼੍ਰਾਮ ਅੱਠ ਅੱਠ ਵਰਣਾ ਪਰ, ਚੌਥਾ ਸੱਤ ਪਰ, ਅੰਤ ਗੁਰੁ. † ਇਸ ਛੰਦ ਵਿਖੇ ਸਮ ਵਰਣਾ ਦਾ ਪ੍ਰਯੋਗ ਅਤੇ ਅਨੁਪ੍ਰਾਸ, ਰਚਨਾ ਦੀ ਬਹੁਤ ਮਨੋਹਰਤਾ ਕਰਦਾ ਹੈ.

---

* ਮਾਤ੍ਰਿਕ ਅਤੇ ਵਰਣ ਗਣਾਂ ਦੇ ਬੰਧਨਾ ਤੋਂ ਮੁਕਤ ਹੋਣ ਕਰਕੇ ਇਹ ਸੰਗ੍ਯਾ ਹੈ.

† ਮਨਹਰ ਦਾ ੧੬—੧੫ ਅਛਰਾਂ ਪਰ ਭੀ ਵਿਸ਼੍ਰਾਮ ਹੋਯਾ ਕਰਦਾ ਹੈ, ਅਰਥਾਤ ਚਾਰ ਦੀ ਥਾਂ ਦੋ ਵਿਸ਼੍ਰਾਮ. ਦੇਖੋ ਉਦਾਹਰਣ (ਅ) ਅਤੇ (ੲ)

ਚਾਹੋ ਉੱਪਰ ਦੱਸਿਆ ਲਛਣ ਹੀ ਕਬਿੱਤ ਦਾ ਪੂਰਨ ਹੈ, ਪਰ ਕਵੀਆਂ ਨੇ ਇਸ ਦੀ ਚਾਲ ਨੂੰ ਸੁੰਦਰ ਰੱਖਣ ਲਈਂ ਇਹ ਨਿਯਮ ਭੀ ਥਾਪੇ ਹਨ:—

੧. ਆਦਿ ਵਿੱਚ ਲਘੁ ਗੁਰੁ ਲਘੁ, ਅਰਥਾਤ ਜਗਣ ਰੂਪ ਇੱਕ ਸ਼ਬਦ ਨਾ ਹੋਵੇ.

੨. ਤਗਣ ਰੂਪ ਸ਼ਬਦ ਭੀ ਆਰੰਭ ਵਿਖੇ ਵਿਵਰਜਿਤ ਹੈ.

੩. ਚਾਰ ਅੱਖਰਾਂ ਪਿੱਛੋਂ ਤਗਣ ਨਹੀਂ ਹੋਣਾ ਚਾਹੀਯੇ.

੪. ਅੰਤ ਵਿੱਚ ਭਿੰਨ ਅੱਖਰਾਂ ਦਾ ਇੱਕ ਸ਼ਬਦ, ਜੋ ਮਗਣ ਰੂਪ ਹੋਵੇ ਉੱਤਮ ਨਹੀਂ.

੫. ਤੁਕ ਦੇ ਅੰਤ ਗੁਰੁ ਲਘੁ ਲਘੁ ਗੁਰੁ, ਅਰਥਾਤ ਭਗਣ ਅਤੇ ਗੁਰੁ ਨਹੀ ਹੋਣੇ ਚਾਹੀਯੇ.

੬. ਵਿਸ਼੍ਰਾਮ ਦੇ ਚਾਰੇ ਪਦ, ਠੀਕ ਗਿਣਤੀ ਪਰ ਸਮਾਪਤ ਹੋਣੇ ਚਾਹੀਯੇ, ਏਹ ਉੱਤਮ ਨਹੀਂ ਕਿ ਅੱਧਾ ਸ਼ਬਦ ਪਿਛਲੇ ਵਿਸ਼੍ਰਾਮ ਨਾਲ ਅਰੁ ਅੱਧਾ ਅਗਲੇ ਵਿਸ਼੍ਰਾਮ ਨਾਲ ਜੋੜਿਆ ਜਾਵੇ. ਅਰੁ ਜੇ ਐਸਾ ਕਰਨਾ ਪਵੇ, ਤਦ ਛੰਦ ਦੀ

ਗਤਿ ਅਤੇ ਅਰਥ ਦਾ ਧ੍ਯਾਨ ਮੁੱਖ ਰੱਖਣਾ ਚਾਹੀਏ.

੭. ਸਮ ਪਦ ਨਾਲ ਸਮ, ਵਿਖਮ ਪਦ ਨਾਲ ਵਿਖਮ* ਮਿਲਾਉਣਾ ਚਾਹੀਏ, ਸਮ ਨਾਲ ਵਿਖਮ ਮਿਲਣ ਤੋਂ ਛੰਦ ਦੀ ਸੁੰਦਰਤਾ ਨਹੀਂ ਰਹਿੰਦੀ. ਉਦਾਹਰਣ—

(ੳ) ਛਤ੍ਰਧਾਰੀ ਛਤ੍ਰੀਪਤਿ, ਛੈਲਰੂਪ ਛਿਤਿਨਾਥ,
ਛੋਣੀਕਰ ਛਾਯਾਬਰ ਛਤ੍ਰਪਤਿ† ਗਾਈਐ. ××
[ ਗ੍ਯਾਨ ਪ੍ਰਬੋਧ ]

(ਅ) ਵਿਸ੍ਵਪਾਲ ਜਗਤ੍ਕਾਲ ਦੀਨਦਯਾਲੁ ਵੈਰੀਸਾਲ,
ਸਦਾ ਪ੍ਰਤਿਪਾਲ ਜਮਜਾਲ ਤੇ ਰਹਿਤ ਹੈ.××
[ ਅਕਾਲ ਉਸਤਤਿ ]

(ੲ) ਸੋਧਹਾਰੇ ਦੇਵਤਾ ਵਿਰੋਧਹਾਰੇ ਦਾਨੋ ਬਡੇ,
ਬੋਧਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ. ×××
[ ਅਕਾਲ ਉਸਤਤਿ ]

ਕ੍ਰਿਪਾਨ ਅਤੇ ਘਨਾਛਰੀ ਭੀ ਕਬਿੱਤ ਜਾਤੀ ਵਿਚ ਹੀ ਗਿਣੇ ਜਾਂਦੇ ਹਨ. ਦੇਖੋ ਕ੍ਰਿਪਾਨ ਅਤੇ ਘਨਾਛਰੀ.

## ਕਮਲ

ਲਛਣ— ਚਾਰ ਚਰਣ, ਪ੍ਰਤਿ ਚਰਣ ਇੱਕ ਨਗਣ ।।।. ਉਦਾਹਰਣ—

---

* ਜਿਸਤ ਅੱਖਰਾਂ ਦੀ ਗਿਣਤੀ ਦੇ ਪਦ ਸਮ, ਅਤੇ ਟੌਂਕ ਅੱਖਰਾਂ ਦੀ ਗਿਣਤੀ ਦੇ ਪਦ ਵਿਖਮ ਕਹਾਂਉਦੇਹਨ. † ਛਤ੍ਰ ( ਬਲ ) ਦਾ ਪਤਿ.

ਭਜਨ । ਕਰਨ । ਦੁਖਨ । ਦਰਨ ॥

੨. ਦੇਖੋ, ਛੱਪਯ ਦਾ ਰੂਪ ੧੪.

**ਕਮਲਾਵਤੀ** ਦੇਖੋ, ਪਦਮਾਵਤੀ ਦਾ ਰੂਪ ੨.

**ਕਮੰਦ** ਦੇਖੋ, ਅਤਿਗੀਤਾ ਦਾ ਰੂਪ ੨.

## ਕਰਖਾ

ਲਕ੍ਸ਼ਣ– ਚਾਰ ਚਰਣ, ਪ੍ਰਤਿ ਚਰਣ ੩੭ ਮਾਤ੍ਰਾ. ਪਹਿਲਾ ਵਿਸ਼੍ਰਾਮ ਅੱਠ ਪਰ, ਦੂਜਾ ਬਾਰਾਂ ਪਰ, ਤੀਜਾ ਅੱਠ ਪਰ, ਚੌਥਾ ਨੌ ਪਰ, ਅੰਤ ਯਗਣ ।ऽऽ.

ਇਸ ਛੰਦ ਵਿੱਚ ਵੀਰਰਸ ਦਾ ਵਰਣਨ ਉੱਤਮ ਹੁੰਦਾ ਹੈ. ਦਸਮਗ੍ਰੰਥ ਦੇ ੪੦੫ ਚਰਿਤ੍ਰ ਵਿਖੇ ਲੇਖ ਹੈ–

ਢਾਢਿ ਸੈਨ ਢਾਡੀ ਭਵ ਲਯੋ,
ਕਰਖਾ ਵਾਰ ਉਚਾਰਤ ਭਯੋ.

ਕਰਖਾ ਛੰਦ ਵਿੱਚ ਜਿਤਨੇ ਅੱਖਰ ਲਘੁ ਜਾਦਾ ਹੋਣ, ਉਤਨੀ ਹੀ ਰੋਚੁਕਤਾ ਅਧਿਕ ਹੁੰਦੀ ਹੈ. ਇਸ ਛੰਦ ਦਾ ਨਾਮ "ਰਣਉੱਧਿਤ" ਭੀ ਹੈ. ਉਦਾਹਰਣ–

ਉਡਤ ਨਭ ਗਰਦ, ਮੁਖ ਜ਼ਰਦ ਨਿਤ ਭ੍ਰਮਤ ਰਵਿ,
ਉਦਧਿ ਉਰ ਦਰਦ, ਦਲ ਦਬਤ ਲੰਕਾ,
ਅਚਲ ਵਡ ਡਗਤ, ਸ਼ਿਵ ਜਗਤ ਨਹਿ ਲਗਤ ਲਿਵ,
ਖਗਤ ਭਯ ਭਗਤ, ਬਿਧਿ ਦਗਤ ਸ਼ੰਕਾ,
ਅਹਿਪ ਹਿਯ ਧੜਕ, ਪਿਠ ਕਮਠ ਲੁਠ ਕੜਕ ਉਠ,
ਖੜਕ ਸੁਨ ਭੜਕ, ਹਰ ਬ੍ਰਿਖਭ ਬੰਕਾ,
ਬਿਕਟ ਭਟ ਕਟਕ, ਰਿਪੁ ਠਟਕ ਤਨ ਤਜਤ ਜਬ,
ਗਜਤ ਗੁਰੁਸਿੰਘ, ਭਲ ਬਜਤ ਡੰਕਾ.

[ ਸਿੱਖੀ ਪ੍ਰਭਾਕਰ ]

**ਕਰਤਲ** ਦੇਖੋ, ਛੱਪਯ ਦਾ ਰੂਪ ੬.

**ਕਰਭ** ਦੇਖੋ, ਦੋਹਰੇ ਦਾ ਰੂਪ ੧੩.

## ਕਲਸ

ਇਸ ਦਾ ਨਾਮ "ਉੱਲਾਸ" ਅਥਵਾ "ਹੁਲਾਸ" ਭੀ ਹੈ. ਇਹ ਛੰਦ, ਦੋ ਛੰਦਾਂ ਦੇ ਮੇਲ ਤੋਂ ਬਣਾਯਾ ਜਾਂਦਾ ਹੈ. ਜੋ ਛੰਦ ਕਲਸ਼ (ਸਿਰ) ਪਰ ਰੱਖਿਆ ਜਾਵੇ ਉਸ ਦਾ ਅੰਤਿਮ ਪਦ, ਦੂਜੇ ਛੰਦ ਦੇ ਮੁੱਢ ਸਿੰਘਾਵਲੋਕਨ ਨਜਾਯ ਕਰਕੇ ਆਉਣਾ ਚਾਹੀਏ.* ਦਸਮਗ੍ਰੰਥ ਵਿਖੇ ਚੌਪਾਈ ਅਤੇ ਤ੍ਰਿਭੰਗੀ ਦੇ ਮੇਲ ਤੋਂ "ਕਲਸ" ਛੰਦ ਰਚਿਆਗਯਾ ਹੈ. ਯਥਾ:—

---

* ਕੁੰਡਲੀਆ ਛੰਦ ਭੀ ਕਲਸ ਜਾਤਿ ਵਿੱਚੋਂ ਹੈ.

ਆਦਿ ਅਭੈ ਅਨਗਾਧ ਸਰੂਪੰ,
ਰਾਗ ਰੰਗ ਜਿਹ ਰੇਖ ਨ ਰੂਪੰ,
ਰੰਕ ਭਯੋ ਰਾਵਤ ਕਹੂੰ ਭੂਪੰ,
ਕਹੂੰ ਸਮੁਦ੍ਰ ਸਰਿਤਾ ਕਹੂੰ ਕੂਪੰ,—
ਸਰਿਤਾ ਕਹੂੰ ਕੂਪੰ, ਸਮੁਦ ਸਰੂਪੰ,
ਅਲਖ ਬਿਭੂਤੰ, ਅਮਿਤ ਗਤੰ,
ਅਦ੍ਵੈ ਅਬਿਨਾਸ਼ੀ, ਪਰਮ ਪ੍ਰਕਾਸ਼ੀ,
ਤੇਜ ਸੁਰਾਸੀ, ਅਕ੍ਰਿਤ ਕ੍ਰਿਤੰ,
ਜਿਹ ਰੂਪ ਨ ਰੇਖੰ, ਅਲਖ ਅਭੇਖੰ,
ਅਮਿਤ ਅਦ੍ਵੈਖੰ, ਸਰਬਮਈ,
ਸਬ ਕਿਲਵਿਖ ਹਰਣੰ, ਪਤਿਤ ਉਧਰਣੰ,
ਅਸਰਣ ਸਰਣੰ, ਏਕ ਦਈ.

[ ਗਯਾਨ ਪ੍ਰਬੋਧ ]

੨. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਈ ਛੰਦਾਂ ਦੇ ਮੇਲ ਤੋਂ ਕਲਸ ਛੰਦ ਰਚੇ ਗਏ ਹਨ, ਜਿਨ੍ਹਾਂ ਦੇ ਕੁਛ ਰੂਪ ਇਸ ਥਾਂ ਲਿਖਦੇ ਹਾਂ. ਚੌਪਈ ਅਤੇ ਸਵੈਯੇ ਦੇ ਮੇਲ ਤੋਂ ਕਲਸ ਛੰਦ, ਯਥਾ—

ਸਤਿਗੁਰੁ ਸੇਵ ਪਰਮਪਦ ਪਾਯਉ,
ਅਬਿਨਾਸੀ ਅਬਿਗੱਤ ਧਿਆਯਉ,
ਤਿਸ ਭੇਟੈ ਦਾਰਿਦ੍ਰ ਨ ਚੰਪੈ,
ਕਲ੍ਯਸਹਾਰ ਤਾਸ ਗੁਣ ਜੰਪੈ,—
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ,
ਅਮਿਅ ਨਾਮ ਜਾਕਉ ਫੁਰਿਆ,
ਇਨ ਸਤਿਗੁਰੁ ਸੇਵ ਸਬਦਰਸ ਪਾਯਾ,
ਨਾਮ ਨਿਰੰਜਨ ਉਰ ਧਰਿਆ,

ਹਰਿ ਨਾਮ ਰਸਿਕ ਗੋਬਿੰਦ ਗੁਣ ਗਾਹਕ,
ਚਾਹਕ ਤੱਤੁ ਸਮੱਤੁ ਸਰੇ,
ਕਵਿ ਕਲਜ ਠਕੁਰ ਹਰਿਦਾਸ ਤਨੇ,
ਗੁਰੁ ਰਾਮਦਾਸ ਸਰ ਅਭਰ ਭਰੇ.

[ਗੁਰੂ ਗ੍ਰੰਥ ਸਾਹਿਬ, ਸਵੈਯੇ ਮਃ ੪ ਕੇ]

੩. ਨਿਤਾ ਅਤੇ ਸਾਰ ਛੰਦ ਦੇ ਮੇਲ ਤੋਂ ਕਲਸ. ਨਿਤਾ ਦਾ ਲਛਣ ਹੈ– ਚਾਰ ਚਰਣ, ਪ੍ਰਤਿ ਚਰਣ, ੧੨ ਮਾਤ੍ਰਾ, ਅੰਤ ਦੋ ਗੁਰੁ. ਉਦਾਹਰਣ–

ਹਮ ਘਰ ਸਾਜਨ ਆਏ,
ਸਾਚੇ ਮੇਲ ਮਿਲਾਏ,*–
ਸਹਿਜ ਮਿਲਾਏ ਹਰਿ ਮਨ ਭਾਏ ਪੰਚ ਮਿਲੇ ਸੁਖ ਪਾਯਾ,
ਸਾਈ ਵਸਤੁ ਪਰਾਪਤ ਹੋਈ ਜਿਸੁ ਸੇਤੀ ਮਨ ਲਾਯਾ,
ਅਨਦਿਨੁ ਮੇਲ ਭਯਾ ਮਨ ਮਾਨਜਾ ਘਰ ਮੰਦਿਰ ਸੋਹਾਏ,
ਪੰਚ ਸਬਦ ਧੁਨਿ ਅਨਹਦ ਬਾਜੇ ਹਮਘਰ ਸਾਜਨ ਆਏ.

[ ਸੂਹੀ ਛੰਤ ਮਹਲਾ ੧ ]

**ਕਲਾਧਰ** ਦੇਖੋ, ਸੁਧਾਨਿਧਿ ਦਾ ਰੂਪ ੨.

**ਕੜਖਾ** ਦੇਖੋ, ਕਰਖਾ.

## ਕ਼ਾਫ਼ੀ

ਅ਼ਰਬੀ ਵਿਚ "ਕ਼ਾਫ਼ੀ" ਦਾ ਅਰਥ ਹੈ

---

* ਇਸ ਥਾਂ ਅਰਧ ਨਿਤਾ ਹੈ.

ਪਿੱਛੇ ਚਲਨ ਵਾਲਾ ( ਅਨੁਗਾਮੀ ). "ਕ਼ਾਫ਼ੀ" ਛੰਦ ਦਾ ਉਹ ਪਦ ਹੈ, ਜੋ ਸਥਾਈ ( ਰਹਾਉ ) ਹੋਵੇ, ਜਿਸ ਪਿੱਛੇ ਹੋਰ ਤੁਕਾਂ ਗਾਯਨ ਸਮੇ ਜੋੜੀਆਂ ਜਾਨ, ਅਰ ਜੋ ਮੁੜ ਮੁੜ ਗੀਤ ਦੇ ਤਾਲ ਵਿਸ਼੍ਰਾਮ ਪਰ ਆਵੇ.

ਕ਼ਾਫ਼ੀ ਛੰਦ ਦੀ ਖ਼ਾਸ ਜਾਤਿ ਨਹੀਂ ਹੈ. ਸੂਫ਼ੀ ਫ਼ਕ਼ੀਰ ਜੋ ਪ੍ਰੇਮਰਸ ਭਰੇ ਪਦ ਗਾਯਾ ਕਰਦੇ ਹਨ ਅਰੁ ਜਿਨ੍ਹਾਂ ਪਿੱਛੇ ਸਾਰੀ ਮੰਡਲੀ ਮੁਖੀਏ ਦੇ ਕਹੇ ਪਦ ਨੂ ਦੁਹਰਾਉਂਦੀ ਹੈ, ਉਹ ਕ਼ਾਫ਼ੀ ਨਾਮ ਤੋਂ ਪ੍ਰਸਿੱਧ ਹੈਨ.

ਦੇਖੋ, ਮੀਆਂਬਖ਼ਸ਼ ਦੀ ਕ਼ਾਫ਼ੀ :—

ਮਿਠੜੀ ਪੌਣ ਮੋਰ ਮਨ ਭਾਵੇ,
ਕੋਇਲ ਮਸ੍ਤ ਅਵਾਜ ਸੁਨਾਵੇ,
ਕੈਸੇ ਗੀਤ ਪਪੀਹਾ ਗਾਵੇ,
ਝਿਮ ਝਿਮ ਮੇਘ ਮਲਾਰੇ. ×××

ਇਸ ਧਾਰਨਾ ਵਿੱਚ ਤਿੰਨ ਪਦ ਸੋਲਾ ਸੋਲਾਂ ਮਾਤ੍ਰਾ ਦੇ ਹੈਨ ਅੰਤ ਦਾ ਰਹਾਉ ( ਕ਼ਾਫ਼ੀ ) ੧੨ ਮਾਤ੍ਰਾ ਦਾ ਹੈ.

੨. ਬੁਲ੍ਹੇ ਸ਼ਾਹ ਫ਼ਕ਼ੀਰ ਦੀਆਂ ਕ਼ਾਫ਼ੀਆਂ ਭੀ ਪੰਜਾਬ ਵਿਖੇ ਬਹੁਤ ਪ੍ਰਸਿੱਧ ਹੈਨ, ਜੋ

**ਅੜਿੱਲ*** ਦਾ ਇੱਕ ਭੇਦ ਹੈ. ਯਥਾ—

ਉਠ ਜਾਗ ਘੁਰਾੜੇ ਮਾਰ ਨਹੀਂ,
ਤੂ ਏਸ ਜਹਾਨੋਂ ਜਾਵੇਂਗੀ,
ਫਿਰ ਕਦਮ ਨ ਏਥੇ ਪਾਵੇਂਗੀ,
ਇਹ ਜੋਬਨ ਰੂਪ ਲੁਟਾਵੇਂਗੀ,
ਤੂ ਰਹਿਣਾ ਵਿਚ ਸੰਸਾਰ ਨਹੀਂ.

ਮੂੰਹ ਆਈ ਬਾਤ ਨ ਰਹਿੰਦੀ ਹੈ,
ਉਹ ਸ਼ੌਹ ਅਸਾਂਥੋਂ ਵੱਖ ਨਹੀਂ,
ਬਿਨ ਸ਼ਹੁ ਤੋਂ ਦੂਜਾ ਕੱਖ ਨਹੀਂ,
ਪਰ ਦੇਖਣ ਵਾਲੀ ਅੱਖ ਨਹੀਂ,
ਇਹ ਜਾਨ ਪਈ ਦੁਖ ਸਹਿੰਦੀ ਹੈ.

੩. ਕਈਆਂ ਨੇ "ਤਾਟੰਕ" ਛੰਦ ਦੀ ਚਾਲ ਨੂੰ ਹੀ "ਕ਼ਾਫ਼ੀ" ਦਾ ਸਰੂਪ ਦੱਸਿਆ ਹੈ, ਪਰ ਏਹ ਸਹੀ ਨਹੀਂ. ਕਯੋਂਕਿ ਕ਼ਾਫ਼ੀ ਖ਼ਾਸ ਛੰਦ ਨਹੀਂ ਹੈ, ਕਿੰਤੂ ਗਾਉਣ ਦਾ ਇੱਕ ਢੰਗ ਹੈ.

੪. ਸੰਪੂਰਣ ਜਾਤਿ ਦੀ ਇੱਕ ਰਾਗਣੀ ਭੀ "ਕ਼ਾਫ਼ੀ" ਹੈ. ਜਿਸ ਦਾ ਇਸ ਛੰਦਗ੍ਰੰਥ ਵਿਖੇ ਲਿਖਣਾ ਪ੍ਰਕਰਣ ਵਿਰੁੱਧ ਹੈ.

**ਕਾਮਿਨੀਮੋਹਨਾ** ਦੇਖੋ, ਅਚਕੜਾ.

**ਕਾਵਜ** ਦੇਖੋ, ਰੋਲਾ.

---

* ਦੇਖੋ, ਅੜਿੱਲ ਦਾ ਲਕ੍ਸ਼ਣ.

## ਕਿਰੀਟ ਦੇਖੋ, ਸਵੈਯੇ ਦਾ ਰੂਪ ੧੪.

## ਕਿਲਕਾ

ਇਸ ਨੂ "ਅਸਤਾ" ਅਤੇ "ਤੋਟਕ" ਭੀ ਆਖਦੇ ਹਨ. ਜੈਸੇ ਸੰਖਨਾਰੀ ਦਾ ਦੂਗਣਾ ਸੁਰੂਪ ਭੁਜੰਗ ਪ੍ਰਯਾਤ ਹੈ, ਤੈਸੇ ਹੀ ਤਿਲਕਾ ਦਾ ਦੂਗਣਾ ਰੂਪ ਕਿਲਕਾ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ IIS, IIS, IIS, IIS. ਉਦਾਹਰਣ–

ਪਕਰੈਂ ਨਿਤ ਪਾਪ ਪਰਾਤ ਘਨੇ,
ਜਨ ਦੇਖਨ ਕੇ ਤਰ ਸ਼ੁੱਧ ਬਨੇ,
ਜਗ ਛੋਰ ਭਜਾ ਗਤਿ ਧੰਮਨ ਕੀ,
ਸੁ ਜਹਾਂ ਤਂਹਿ ਪਾਪਕ੍ਰਿਯਾ ਪ੍ਰਚੁਰੀ.

[ ਦਸਮ ਗ੍ਰੰਥ, ਕਲਕੀ ]

## ਕੁਸਮਬਿਚਿਤ੍ਰ–ਕੁਸੁਮਵਿਚਿਤ੍ਰਾ

ਲਛਣ– ਚਾਰ ਚਰਣ, ਪ੍ਰਤਿ ਚਰਣ ਨ, ਯ, ਨ, ਯ. III, ISS, III, ISS. ਉਦਾਹਰਣ–

ਤਿਨ ਬਨਬਾਸੀ ਰਘੁਬਰ ਜਾਨੇ,
ਦੁਖ ਸੁਖ ਸੰਗੀ ਸੁਖ ਦੁਖ ਮਾਨੇ,
ਬਲਕਲ ਲੈਕੇ ਅਬ ਬਨ ਜੈਹੈਂ,
ਰਘੁਪਤਿ ਸੰਗੇ ਬਨਫਲ ਖੈਹੈਂ. [ਦਸਮਗ੍ਰੰਥ, ਰਾਮਾਵਤਾਰ]

## ਕੁਕੁਭ ਦੇਖੋ, ਕਕੁਭਾ.

## ਕੁੰਡਰੀਆ-ਕੁੰਡਲਿਯਾ-ਕੁੰਡਲੀਆ

ਲਛਣ– ਛੀ ਚਰਣ, ਪਹਿਲੇ ਦੋ ਚਰਣ ਦੋਹਾ, ਫੇਰ ਚਾਰ ਚਰਣ ਰੋਲਾ, ਅਰਥਾਤ ਚੋਬੀਹ ਚੌਬੀਹ ਮਾਤ੍ਰਾ ਦੇ ਚਾਰ ਚਰਣ. ਹਰੇਕ ਚਰਣ ਦਾ ਪਹਿਲਾ ਵਿਸ਼੍ਰਾਮ ੧੧ ਮਾਤ੍ਰਾ ਪਰ, ਦੂਜਾ ੧੩ ਪਰ. ਦੋਹੇ ਦਾ ਅੰਤਿਮ ਪਦ ਸਿੰਘਾਵਲੋਕਨ ਨਜ਼ਾਯ ਕਰਕੇ ਰੋਲੇ ਦੇ ਮੁੱਢ, ਅਤੇ ਰੋਲੇ ਦਾ ਅੰਤਿਮ ਪਦ ਦੋਹੇ ਦੇ ਆਦਿ ਹੋਣਾ ਚਾਹੀਯੇ. ਪਦਾਂ ਦਾ ਕੁੰਡਲਾਕਾਰ ਹੋਕੇ ਆਉਣਾਹੀ "ਕੁੰਡਲੀਆ" ਨਾਮ ਦਾ ਕਾਰਣ ਹੈ. ਇਹ ਛੰਦ ਕਲਸ ਜਾਤਿ ਵਿੱਚੋਂ ਹੈ.

ਉਦਾਹਰਣ–

ਓਨਮ ਸ਼੍ਰੀ ਸਤਿਗੁਰੁ ਚਰਣ, ਆਦਿ ਪੁਰਖ ਆਦੇਸ਼,
ਏਕ ਅਨੇਕ ਬਿਬੇਕ ਸਸਿ, ਘਟ ਘਟ ਕਾ ਪਰਵੇਸ਼,-
ਘਟ ਘਟ ਕਾ ਪਰਵੇਸ਼, ਸ਼ੇਸ ਪਹਿ ਕਹਤ ਨ ਆਵੈ,
ਨੇਤਿ ਨੇਤਿ ਕਹਿ ਨੇਤ, ਬੇਦ ਬੰਦੀਜਨ ਗਾਵੈ,
ਆਦਿ ਮੱਧ ਅਰ ਅੰਤ, ਹੁਤੇ ਹੁਤ ਹੈ ਪੁਨ ਹੋਨਮ,
ਆਦਿ ਪੁਰਖ ਆਦੇਸ਼, ਚਰਣ ਸ਼੍ਰੀ ਸਤਿਗੁਰੁ ਓਨਮ.

[ ਭਾਈ ਗੁਰੁਦਾਸ ਜੀ ]

੨. ਦਸਮਗ੍ਰੰਥ ਵਿੱਚ ਚਾਰ ਚਰਣ ਦਾ ਕੁੰਡਲੀਆ ਆਂਉਦਾ ਹੈ, ਪਹਿਲੇ ਦੋ ਚਰਣ ਦੋਹਾ, ਪਿਛਲੇ ਦੋ ਚਰਣ ਰੋਲੇ ਦੇ, ਯਥਾ:-

ਦੀਨਨ ਕੀ ਰੱਛਾ ਨਮਿਤ, ਕਰ ਹੈਂ ਆਪ ਉਪਾਯ,
ਪਰਮਪੁਰਖ ਪਾਵਨ ਸਦਾ, ਆਪ ਪ੍ਰਗਟਹੈਂ ਆਯ,-
ਆਪ ਪ੍ਰਗਟਹੈਂ ਆਯ, ਦੀਨ ਰੱਛਾ ਕੇ ਕਾਰਣ,
ਅਵਤਾਰੀ ਅਵਤਾਰ, ਧਰਾ ਕੇ ਭਾਰ ਉਤਾਰਣ.

[ ਦਸਮਗ੍ਰੰਥ, ਕਲਕੀ ]

੩. ਸਿੰਘਾਵਲੋਕਨ ਨਯਾਯ ਕਰਕੇ ਜੋ ਪਦ "ਕੁੰਡਲੀਯੇ" ਵਿੱਚ ਆਉਣ, ਜੇ ਉਨ੍ਹਾਂ ਵਿਖੇ "ਯਮਕ" ਹੋਵੇ ਤਦ ਛੰਦ ਦੀ ਹੋਰ ਭੀ ਸੁੰਦਰਤਾ ਹੈ, ਅਰਥਾਤ ਪਦ ਓਹੀ ਹੋਣ, ਪਰ ਅਰਥ ਭਿੰਨ ਹੋਵੇ, ਯਥਾ:-

ਹਾਲਾ* ਸੇਵਨ ਜਿਨ ਕਰੀ, ਕਾਲ ਨਿਮੰਤ੍ਰਣ ਦੀਨ,†
ਸੁਖ ਸੰਪਤਿ ਕੋ ਖੋਯਕੈ, ਭਯੇ ਅੰਤ ਅਤਿ ਦੀਨ,‡-
ਦੀਨ§ ਦੁਨੀ ਕੋ ਮਾਨ, ਤਾਨ ਨਿਜ ਤਨ ਕੋ ਖੋਯੋ,
ਬਿਖਬੇਲੀ ਕੋ ਬੀਜ, ਆਪਨੇ ਹਾਥਨ ਬੋਯੋ,
ਹਰਿ ਵ੍ਰਿਜੇਸ਼ ਕੁਲਕਾਨ, ਤਯਾਗ ਕਰਤੇ ਮੁਖ ਕਾਲਾ,
ਸਹੈਂ ਨਿਰਾਦਰ ਨਿਤਯ, ਫਿਰੈਂ ਦਰ ਦਰ ਬਦਹਾਲਾ.

**ਕੁੰਦਲਤਾ** ਦੇਖੋ, ਸਵੈਯੇ ਦਾ ਰੂਪ ੧੯.

---

* ਸ਼ਰਾਬ. † ਦਿੱਤਾ. ‡ ਦੁਖੀ ਅਤੇ ਦਰਿਦ੍ਰੀ.
§ ਧਰਮ. ਪਰਮਾਰਥ.

# ਕੁਮਾਰਲਲਿਤ-ਕੁਮਾਰਲਲਿਤਾ

ਲਛਣ- ਚਾਰ ਚਰਣ, ਪ੍ਰਤਿ ਚਰਣ ਜ, ਰ, ਲ, ਗ. ।ऽ।, ऽ।ऽ, ।, ऽ. ਉਦਾਹਰਣ-

ਕਿਸੂ ਨ ਦਾਨ ਦੇਹਿੰਗੇ,
ਸੁ ਸਾਧੁ ਲੂਟ ਲੇਹਿੰਗੇ. ××× [ ਦਸਮਗ੍ਰੰਥ, ਕਲਕੀ ]

੨. ਇਸ ਛੰਦ ਦਾ ਦੂਜਾ ਰੂਪ-ਪ੍ਰਤਿ ਚਰਣ ਜ, ਸ, ਗ. ।ऽ।, ।।ऽ, ऽ. ਉਦਾਹਰਣ-

ਵਿਰੰਚ ਗੁਣ ਦੇਖੈ,
ਗਿਰਾ ਗੁਣ ਨ ਲੇਖੈ. ××× [ ਰਾਮ ਚੰਦ੍ਰਿਕਾ ]

# ਕੁਲਕ

ਦਸਮਗ੍ਰੰਥ ਵਿੱਚ ਕੁਲਕ ਦਾ ਰੂਪ ਹੈ-ਚਾਰ ਚਰਣ, ਪ੍ਰਤਿ ਚਰਣ ਭ, ਜ. ऽ।।, ।ऽ।. ਉਦਾਹਰਣ-

ਧੰਧਕਤ ਇੰਦ। ਚੰਚਕਤ ਚੰਦ।
ਥੰ ਥਕਤ ਪੌਨ। ਭੰ ਭਜਤ ਮੌਨ॥

[ ਦਸਮਗ੍ਰੰਥ, ਦੱਤ ਅਵਤਾਰ ]

੨. ਦੂਜਾ ਰੂਪ- ਪ੍ਰਤਿ ਚਰਣ ਅੱਠ ਮਾਤ੍ਰਾ, ਅੰਤ ਦੋ ਗੁਰੁ. ਇਸ ਭੇਦ ਦਾ ਨਾਮ "ਛਕਤ" ਭੀ ਹੈ, ਯਥਾ-

ਦੁੰਦਭਿ ਬਾਜੇ। ਸਭ ਸੁਰ ਗਾਜੇ।
ਸੀਸ ਨਿਵਾਯੇ। ਸਭ ਸੁਖ ਪਾਯੇ॥

[ ਦਸਮਗ੍ਰੰਥ, ਚੰਡੀ ਚਰਿਤ੍ਰ ੨]

੩. ਤੀਜਾ ਰੂਪ—ਪ੍ਰਤਿ ਚਰਣ ਅੱਠ ਮਾਤ੍ਰਾ, ਅੰਤ ਗੁਰੁ ਲਘੁ ਦਾ ਨਿਯਮ ਨਹੀਂ. ਇਸ ਭੇਦ ਦਾ ਨਾਮ "ਪ੍ਰਸਿੱਧ" ਹੈ. ਉਦਾਹਰਣ—

ਗਹਿ ਬਹੁ ਬਰਿਯਤ। ਨਰਕਹਿ ਡਰਿਯਤ।
ਅਸ ਦੁਰਕਰਮੰ। ਛੁਟ ਜਗ ਧਰਮੰ॥

[ ਦਸਮਗ੍ਰੰਥ ਕਲਕੀ ]

ਪਾਪਨ ਭਰਜਨ। ਪੁਨਜਨ ਭਰਜਨ।
ਮਰਜਨ ਤਰਜਨ। ਕਰਤ ਅਮਰ ਜਨ.*

[ ਚਕ੍ਰਧਰ ਚਰਿਤ੍ਰ ਚਾਰੁ ਚੰਦ੍ਰਿਕਾ ]

## ਕੁਲਕਾ

ਦਸਮਗ੍ਰੰਥ ਵਿਖੇ ਏਹ "ਸ਼ਸ਼ਿਵਦਨਾ" ਦਾ ਹੀ ਰੂਪ ਹੈ. ਅਰਥਾਤ ਪ੍ਰਤਿ ਚਰਣ ਨ, ਯ. ।।।, ।ऽऽ. ਉਦਾਹਰਣ—

ਸਰ ਸਿਜ ਰੂਪੰ। ਸਭ ਭਟ ਭੂਪੰ।
ਅਤਿ ਛਬਿ ਸੋਭੰ। ਮੁਨਿ ਗਨ ਲੋਭੰ॥

[ ਦਸਮਗ੍ਰੰਥ, ਕਲਕੀ ]

## ਕੋਰੜਾ

ਇਸ ਦਾ ਨਾਮ "ਆਨੰਦ" ਭੀ ਹੈ.

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ੧੩ ਅੱਖਰ. ਪਹਿਲਾ ਵਿਸ਼੍ਰਾਮ ੬ ਪਰ, ਦੂਜਾ ੭

---

* ਪਾਪਾਂ ਕਰਕੇ ਭੁੰਨੇ ਹੋਏ ਲੋਕਾਂ ਨੂੰ ਪੁੰਨਾ ਨਾਲ ਭਰਦੇ ਹਨ, ਮੌਤ ਕਰਕੇ ਤਾੜਿਤ ਜਨਾਂਨੂੰ ਗੁਰੁ ਅਰਜਨਦੇਵ ਅਮਰ ਕਰਦੇ ਹਨ.

ਪਰ, ਅੰਤ ਲਘੁ ਗੁਰੁ. ਜੇ ਇਸ ਦੇ ਅੰਤ ਰਗਣ ऽ।ऽ ਰੱਖੀਏ, ਤਦ ਚਾਲ ਬਹੁਤ ਸੁੰਦਰ ਹੁੰਦੀ ਹੈ. ਉਦਾਹਰਣ—

ਸਤਗੁਰੁ ਕਹਯੋ, ਸੁਨੋ ਵੀਰ ਖ਼ਾਲਸਾ,
ਤਯਾਗ ਦੇਹੁ ਮਨੋ, ਵਡਿਆਈ ਲਾਲਸਾ,
ਹੋਇ ਨਿਸਕਾਮ, ਕਰੋ ਸੇਵਾ ਦੇਸ਼ ਕੀ,
ਚਾਹਤ ਹੋ ਕ੍ਰਿਪਾ, ਯਦਿ ਜਗਤੇਸ਼ ਕੀ.

"ਪਯਾਰ" ਛੰਦ ਇਸੇ ਦਾ ਇੱਕ ਭੇਦ ਹੈ. ਦੇਖੋ, ਪਯਾਰ.

**ਕੰਜਅਵਲਿ** ਦੇਖੋ, ਪੰਕਜ ਬਾਟਿਕਾ ਦਾ ਰੂਪਾਂਤਰ.

## ਕੰਠਅਭੂਖਣ-ਕੰਠਾਭੂਸ਼ਣ

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ਤਿੰਨ ਭਗਣ ਦੋ ਗੁਰੁ. ऽ।।, ऽ।।, ऽ।।, ऽ, ऽ.

ਉਦਾਹਰਣ—

ਭਰ੍ਤ ਕੁਮਾਰ ਨ ਔ ਹਠ ਕੀਜੈ,
ਜਾਹ ਘਰੈਂ ਨ ਹਮੈ ਦੁਖ ਦੀਜੈ,
ਰਾਜ ਕਹਯੋ ਜੁ ਹਮੈ ਹਮ ਮਾਨੀ,
ਤ੍ਰਯੋਦਸ਼ ਬਰ੍ਖ ਬਸੈਂ ਬਨਧਾਨੀ.*

[ਦਸਮਗ੍ਰੰਥ, ਰਾਮਾਵਤਾਰ]

---

* ਤੇਰਾਂ ਵਰ੍ਹੇ ਵਣ ਸਥਾਨ ਵਿਖੇ ਅਸੀ ਹੋਰ ਰਹਾਂਗੇ. ਭਰਤ ਜਦ ਰਾਮਚੰਦ੍ਰ ਜੀ ਪਾਸ ਪਹੁੰਚਿਆ ਹੈ, ਤਦ ਇੱਕ ਵਰ੍ਹਾ ਵਣਵਾਸ ਦਾ ਬੀਤ ਚੁੱਕਾ ਸੀ.

## ਕ੍ਰਿਸ਼ਨ ਦੇਖੋ, ਛੱਪਯ ਦਾ ਰੂਪ ੨.

## ਕ੍ਰਿਪਾਨ

ਇਹ ਛੰਦ ਕਬਿੱਤ ਦੀ ਹੀ ਇੱਕ ਜਾਤਿ ਹੈ. ਲਛਣ— ਪ੍ਰਤਿ ਚਰਣ ੩੨ ਅੱਖਰ. ਅੱਠ ਅੱਠ ਵਰਣਾ ਪਰ ਅਨੁਪ੍ਰਾਸ ਸਹਿਤ ਚਾਰ ਵਿਸ਼ਾਮ. ਹਰੇਕ ਚਰਣ ਦਾ ਸੱਤਵਾਂ, ਪੰਦ੍ਰਵਾਂ, ਤੇਈਹਵਾਂ, ਅਤੇ ਇਕਤੀਹਵਾਂ ਅੱਖਰ ਗੁਰੁ, ਅਰੁ ਅੱਠਵਾਂ, ਸੋਲਵਾਂ, ਚੌਬੀਹਵਾਂ, ਅਤੇ ਬੱਤੀਹਵਾਂ ਲਘੁ.

ਇਸ ਛੰਦ ਦਾ ਪ੍ਰਯੋਗ ਵੀਰਰਸ ਵਿਖੇ ਵਿਸ਼ੇਸ ਹੁੰਦਾ ਹੈ. ਉਦਾਹਰਣ—

ਸੈਨਾਪਤਿ ਕਾਲਾ ਖ਼ਾਨ, ਜੋਰਕੈ ਚਮੂ ਮਹਾਨ,
ਧਾਰ ਬਲ ਅਭਿਮਾਨ, ਡਟਜੋ ਹੈ ਮੈਦਾਨ ਆਨ,
ਰਿਸ ਕਰ ਪੈਂਦਾ ਖ਼ਾਨ, ਭਯੋ ਗੁਰੂ ਸਮੁਹਾਨ,
ਸਿੰਘਨਾਦ ਉੱਚ ਠਾਨ, ਬੋਲਜੋ ਨਹਿ ਪੈਹੋਂ ਜਾਨ,
ਗਹਿਕੈ ਰਕਾਬ ਪਾਨ, ਰੋਕ ਲੀਨ ਹੈ ਕਿੰਕਾਨ,
ਹੇਤ ਭੂਮਿ ਪੈ ਗਿਰਾਨ, ਲਾਵਤ ਸ਼ਰੀਰ ਤਾਨ,
ਸ਼ਤ੍ਰ ਬਨ ਕੋ ਕ੍ਰਿਸ਼ਾਨ,* ਵੀਰ ਸੋਢਿਵੰਸ਼ ਭਾਨ,†
ਕਾਲਜੀਹ ਕੇ ਸਮਾਨ, ਝਾਰੀ ਸਿਰ ਪੈ ਕ੍ਰਿਪਾਨ.‡

---

* ਕ੍ਰਿਸ਼ਾਨ. ਅਗਨਿ. † ਭਾਨੁ. ਸੂਰਯ.

‡ ਇਸ ਛੰਦ ਵਿੱਚ ਕਰਤਾਰਪੁਰ ਦੇ ਜੰਗ ਦਾ ਵਰਣਨ ਹੈ, ਜੋ ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ, ਸ਼ਾਹੀ ਸੈਨਾਪਤਿ ਕਾਲਾਖ਼ਾਨ ਦਾ, ਪੈਂਦਾਖ਼ਾਨ ਦੀ ਪ੍ਰੇਰਣਾ ਕਰਕੇ ਹੋਯਾ ਸੀ.

# ਕ੍ਰਿਪਾਨਕ੍ਰਿਤ

ਲਛਨ— ਚਾਰ ਚਰਣ, ਪ੍ਰਤਿ ਚਰਣ ਸ, ਨ, ਲ. ॥ऽ, ॥।, ।. ਉਦਾਹਰਣ—

ਜਹਿਂ ਤੀਰ ਛੁਟਤ। ਰਣਧੀਰ ਜੁਟਤ।
ਬਰ ਬੀਰ ਉਠਤ । ਤਨੁਤ੍ਰਾਣ ਤੁਟਤ ॥

[ ਦਸਮਗ੍ਰੰਥ, ਕਲਕੀ ]

੨. ਦੱਤ ਅਵਤਾਰ ਵਿਖੇ "ਮਧੁਭਾਰ" ਦਾ ਹੀ ਨਾਮ ਕ੍ਰਿਪਾਨਕ੍ਰਿਤ ਆਯਾ ਹੈ, ਯਥਾ:—

ਮੁਨਿ ਅਤਿ ਅਪਾਰ। ਗੁਣ ਗਣ ਉਦਾਰ।
ਵਿਦ੍ਯਾ ਵਿਚਾਰ। ਨਿਤ ਕਰਤ ਚਾਰ ॥

**ਕ੍ਰੀੜਾ** ਦੇਖੋ, ਅਰੂਪਾ ਅਤੇ ਮਾਧੋ ਦਾ ਰੂਪ ੧.

**ਕ੍ਰੀੜਾਚਕ੍ਰ** ਦੇਖੋ, ਭੁਜੰਗਪ੍ਰਯਾਤ ਦਾ ਰੂਪ ੩.

**ਕ੍ਰੌਂਚ-ਕ੍ਰੌਂਚਪਦਾ** ਦੇਖੋ, ਸਵੈਯੇ ਦਾ ਰੂਪ ੨੯.

**ਖਟਪਦ** ਦੇਖੋ, ਕੁੰਡਲੀਆ ਅਤੇ ਛੱਪਯ.

**ਖੰਜਨ** ਦੇਖੋ, ਸਵੈਯੇ ਦਾ ਰੂਪ ੨੨

**ਗਗਨ** ਦੇਖੋ, ਛੱਪਯ ਦਾ ਰੂਪ ੧.

# ਗ਼ਜ਼ਲ غزل

ਅ਼ਰਬੀ ਭਾਸ਼ਾ ਵਿੱਚ "ਗ਼ਜ਼ਲ" ਦਾ ਅਰਥ ਹੈ ਇਸਤ੍ਰੀਆਂ ਨਾਲ ਵਾਰਤਾਲਾਪ, ਅਰਥਾਤ ਪ੍ਰੇਮ ਪੂਰਿਤ ਕਾਵ੍ਯ. ਪਰੰਤੂ ਖ਼ਾਸ ਇੱਕ ਛੰਦ ਦੀ ਜਾਤਿ ਵਿਸ਼ਯ ਭੀ ਇਹ ਪਦ ਵਰਤੀਦਾ ਹੈ.*

ਇਸ ਛੰਦ ਦੇ ਅਨੰਤ ਭੇਦ ਹਨ. ਜੈਸੇ ਸਵੈਯਾ ਅਨੇਕ ਰੂਪ ਦਾ ਦੇਖੀਦਾ ਹੈ, ਐਸੇ ਹੀ ਗ਼ਜ਼ਲ ਦੇ ਬਹੁਤ ਰੂਪ ਹੈਨ. ਭਾਈ ਨੰਦ ਲਾਲ ਜੀ ਨੇ "ਦੀਵਾਨਗੋਯਾ" ਵਿੱਚ ੧੦ ਅਰੁ ੧੨ ਪਦ ਦੇ ਗ਼ਜ਼ਲ ਲਿਖੇ ਹਨ. ਜਿਨ੍ਹਾਂ ਦੇ ਕੁਛ ਕੁਛ ਮਾਤ੍ਰਾ ਦੇ ਭੀ ਭੇਦ ਹੈਨ. ਗ਼ਜ਼ਲ ਦੇ ਜਿਸਤ ਪਦਾਂ ਦਾ ਅਨੁਪ੍ਰਾਸ ਮਿਲਣਾ ਜ਼ਰੂਰੀ ਹੈ. ਦੇਖੋ, ਅੱਗੇ ਦਿਤੇ ਰੂਪ—

੧. ਦਸ ਚਰਣ, ਪ੍ਰਤਿ ਚਰਣ ੨੭ ਅਥਵਾ ੨੮ ਮਾਤ੍ਰਾ. ਜਿਸਤ ਪਦ ਦਾ ਤੁਕਾਂਤ ਮਿਲਦਾ,

---

* ਬਾਬੂ ਜਗੰਨਾਥ ਜੀ ਨੇ "ਬਿਧਾਤਾ" ਛੰਦ ਦਾ ਹੀ ਰੂਪਾਂਤਰ ਗ਼ਜ਼ਲ ਨੂੰ ਦੱਸਿਆ ਹੈ. ਬਿਧਾਤਾ ਦਾ ਲਕ੍ਸ਼ਣ ਹੈ—ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ੧੪—੧੪ ਪਰ ਵਿਸ਼੍ਰਾਮ. ਉਦਾਹਰਣ—

ਕਰੋ ਹਿੰਮਤ ਤਜੋ ਆਲਸ, ਬਿਤਾਓ ਜ਼ਿੰਦਗੀ ਸੁਖ ਸੇ.

ਅਰੁ ਗੁਰੁ ਅਖ਼ਰ ਪਰ ਸਮਾਪਤੀ. ਉਦਾਹਰਣ—

ਦੀਨ ਦੁਨਿਯਾ ਦਰ ਕਮੰਦੇ ਆਂ ਪਰੀ ਰੁਖ਼ਸਾਰੇ ਮਾ,
ਹਰ ਦੋ ਆ਼ਲਮ ਕ਼ੀਮਤੇ ਯਕ ਤਾਰ ਮੂਯੇ ਯਾਰੇ ਮਾ.×××
ਗਾਹੇ ਸੂਫ਼ੀ ਗਾਹੇ ਜ਼ਾਹਦ ਗਹ ਕ਼ਲੰਦਰ ਮੇ ਸ਼ਵਦ,
ਰੰਗਹਾਯੇ ਮੁਖ਼ਤਲਿਫ਼ ਦਾਰਦ ਬੁਤੇ ਅ਼ੱਯਾਰੇ ਮਾ.×××
[ ਦੀਵਾਨਗੋਯਾ ]

੨. ਬਾਰਾਂ ਚਰਣ, ਪ੍ਰਤਿ ਚਰਣ ੨੧ ਮਾਤ੍ਰਾ. ਜਿਸਤ ਪਦਾਂ ਦਾ ਅਨੁਪ੍ਰਾਸ ਮਿਲਦਾ ਅਤੇ ਗੁਰੁ ਅਖ਼ਰ ਪਰ ਪਦਾਂਤ. ਉਦਾਹਰਣ—

ਖ਼ੁਸ਼ਸ੍ਤ ਉਮ੍ਰ ਕਿ ਦਰ ਯਾਦ ਬਿਗੁਜ਼ਰਦ, ਵਰਨਹ,
ਚਿ ਹਾਸਲਸ੍ਤ ਅਜ਼ੀਂ ਗ਼ੁੰਬਦੇ ਕਬੂਦ ਮਰਾ.×××
[ ਦੀਵਾਨਗੋਯਾ ]

੩. ਦਸ਼ ਚਰਣ, ਟੌਂਕ ਚਰਣਾਂ ਦੀਆਂ ਮਾਤ੍ਰਾ ੨੪, ਅਤੇ ਜਿਸਤ ਪਦਾਂ ਦੀਆਂ ੨੨. ਜਿਸਤ ਪਦਾਂ ਦਾ ਤੁਕਾਂਤ ਮਿਲਦਾ. ਲਘੁ ਅਖਰ ਪਰ ਪਦ ਦੀ ਸਮਾਪਤੀ. ਉਦਾਹਰਣ—

ਗੋਯਾ ਨਿਗਾਹੇ ਯਾਰ ਕਿ ਮਖ਼ਮੂਰ ਗਸ਼ਤਹ ਏਮ,
ਕੈ ਖ਼੍ਵਾਹਸ਼ੇ ਮਯ ਰੰਗੀਨ ਪੁਰ ਅਸਰਾਰ ਮੇ ਕੁਨੇਮ.×××
[ ਦੀਵਾਨਗੋਯਾ ]

੪. ਪੰਜਾਬੀ ਕਵੀ ਭੀ ਅਨੇਕ ਵਜ਼ਨ ਦੀ ਗ਼ਜ਼ਲ ਲਿਖਦੇ ਹਨ, ਜਿਨ੍ਹਾਂ ਵਿੱਚੋਂ ਇਕ ਰੂਪ ਇਹ ਹੈ:—

ਅੱਠ ਚਰਣ, ਟੌਂਕ ਚਰਣਾਂ ਦੀਆਂ ਮਾਤ੍ਰਾ ੨੭, ਅਰੁ ਜਿਸਤ ਚਰਣਾਂ ਦੀਆਂ ੨੬. ਜਿਸਤ ਚਰਣਾਂ ਦੇ ਅਨੁਪ੍ਰਾਸ ਦਾ ਮੇਲ, ਅਰੁ ਅੰਤ ਗੁਰੁ. ਟੌਂਕ ਪਦਾਂ ਦਾ ਯਮਕ ਅਨਮੇਲ ਅਰੁ ਅੰਤ ਲਘੁ. ਉਦਾਹਰਣ—

ਮਿਟਗਈ ਮਨ ਕੀ ਬੁਰਾਈ ਸ਼ਾਂਤਿ ਨੇ ਕੀਨੋ ਨਿਵਾਸ,
ਸਤਗੁਰੂ ਕੀ ਕ੍ਰਿਪਾ ਪਾਈ ਜਨਮ ਮਰਣਾ ਕਟਗਯਾ,
ਸਭਿਨ ਸੇ ਕੀਨੀ ਮਿਤਾਈ ਦੂਰ ਕੀਨੋ ਦ੍ਵੈਤਭਾਵ,
ਹੈਂ ਦਿਖਾਤੇ ਸਗੇ ਭਾਈ ਪਟਲ ਭ੍ਰਮ ਕਾ ਫਟਗਯਾ. ×××

**ਗਯੰਦ** ਦੇਖੋ, ਦੋਹਰੇ ਦਾ ਰੂਪ ੧੦.

## ਗਾਹਾ

ਏਹ ਛੰਦ ਦੋ ਤੁਕਾਂ ਦਾ ਹੁੰਦਾ ਹੈ. ਪ੍ਰਤਿ ਤੁਕ ਦੋ ਵਿਸ਼੍ਰਾਮ ਦੇ ਹਿਸਾਬ ਚਾਰ ਪਾਦ ਹੂੰਦੇ ਹਨ. ਪਹਿਲੇ ਦੀਆਂ ਬਾਰਾਂ ਮਾਤ੍ਰਾ, ਦੂਜੇ ਦੀਆਂ ਅਠਾਰਾਂ, ਤੀਜੇ ਦੀਆਂ ਬਾਰਾਂ ਅਰੁ ਚੌਥੇ ਪਾਦ ਦੀਆਂ ਪੰਦ੍ਰਾਂ ਮਾਤ੍ਰਾ, ਅੰਤ ਗੁਰੁ. ਇਸ ਦਾ ਨਾਮ "ਆਰਯਾ" ਭੀ ਹੈ. ਉਦਾਹਰਣ—

ਰਾਮਚੰਦ੍ਰ ਪਦਪਦਮੰ, ਵ੍ਰਿੰਦਾਰਕ* ਵ੍ਰਿੰਦਾਭਿਵੰਦਨੀਯੰ,
ਕੇਸ਼ਵ ਮਤਿ ਭੂਤਨਯਾ† ਲੋਚਨੰ ਚੰਚਰੀ‡ ਕਾਯਤੇ.
[ ਰਾਮਚੰਦ੍ਰਿਕਾ ]

---

* ਦੇਵਤਾ. † ਸੀਤਾ. ‡ ਚੰਚਰੀਕ. ਭੌਰਾ.

੨. ਦੇਖੋ, ਗਾਹਾ ਦੂਜਾ.

## ਗਾਹਾਦੂਜਾ

ਦਸਮਗ੍ਰੰਥ ਵਿਖੇ "ਗਾਹਾਦੂਜਾ" ਸਿਰਲੇਖ ਹੇਠ ਗਾਹਾ ਛੰਦ ਦਾ ਇਹ ਸਰੂਪ ਹੈ:—

ਦੋ ਚਰਣ, ਪ੍ਰਤਿ ਚਰਣ ੨੭ ਮਾਤ੍ਰਾ. ਪਹਿਲਾ ਵਿਸ਼੍ਰਾਮ ੧੪ ਪਰ, ਦੂਜਾ ੧੩ ਪਰ. ਉਦਾਹਰਣ—

ਮਾਤਵੰ ਮਦਿਅੰ ਕੁਨਾਰੰ, ਅਨਰਤੰ ਧਰੰਮਣੋ ਤ੍ਰਿਆਇ,
ਕੁਕਰਮਣੋ ਕਥਿਤੰ ਬਦਿਤੰ, ਲੱਜਣੋਹ ਤਜਤੰ ਨਰੰ.

[ ਦਸਮਗ੍ਰੰਥ, ਕਲਕੀ ]

## ਗੀਆ

ਏਹ ਹਰਿਗੀਤਿਕਾ ਦਾ ਪਹਿਲਾ ਸਰੂਪ ਹੈ. ਦੇਖੋ, ਹਰਿਗੀਤਿਕਾ, ਅਤੇ ਗੀਤਮਾਲਿਤੀ ਦਾ ਰੂਪ ੨.

## ਗੀਤਮਾਲਿਤੀ

ਲਛਣ— ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ਚੌਦਾਂ ਚੌਦਾਂ ਪਰ ਦੋ ਵਿਸ਼੍ਰਾਮ, ਅੰਤ ਰਗਣ SIS. ਉਦਾਹਰਣ—

ਪਛਿਰਾਜ ਰਾਵਨ ਮਾਰਕੈ, ਰਘੁਰਾਜ ਸੀਤਹਿ ਲੈਗਯੋ,
ਨਭ ਓਰ ਖੋਰ ਨਿਹਾਰਕੈ, ਸੁਜਟਾਯੁ ਸਿਯ ਸੰਦੇਸ ਦਯੋ,
ਤਬ ਜਾਨ ਰਾਮ ਗਏ ਬਲੀ, ਸਿਯ ਸਤਜ ਰਾਵਨ ਹੀ ਹਰੀ,
ਹਨੁਵੰਤ ਮਾਰਗ ਮੋ ਮਿਲੇ, ਤਬ ਮਿਤ੍ਰਤਾ ਤਿਹ ਸੋਂ ਕਰੀ.

[ ਦਸਮਗ੍ਰੰਥ ਰਾਮਾਵਤਾਰ ]

੨. ਵਿਸ਼੍ਰਾਮ ਭੇਦ ਕਰਕੇ ਇਸੇ ਛੰਦ ਦੀ "ਗੀਯਾਮਾਲਤੀ" ਸੰਗਯਾ ਹੈ. ਪ੍ਰਤਿ ਚਰਣ ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੨ ਪਰ, ਅੰਤ ਰਗਣ ऽ।ऽ.* ਉਦਾਹਰਣ—

ਗੁਰੁ ਕਲਪਤਰੁ ਕਰ ਸ਼ਾਖ ਸੁੰਦਰ,
ਫੂਲ ਫਲ ਯੁਤ ਸੋਭਤੀ,
ਛਬਿ ਲਲਿਤ ਲਹਿ ਲਹਿ ਲਖਤ ਜਿਹ ਜਗ,
ਅਮਰ ਹੂੰ ਬ੍ਰਿਤਿ ਲੋਭਤੀ. ×××

[ ਨਿਰਮਲ ਪ੍ਰਭਾਕਰ ]

## ਗੀਤਾ

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ੨੬ ਮਾਤ੍ਰਾ. ਪਹਿਲਾ ਵਿਸ਼੍ਰਾਮ ੧੪ ਪਰ, ਦੂਜਾ ੧੨ ਪਰ, ਅੰਤ ਗੁਰੁ ਲਘੁ. ਉਦਾਹਰਣ—

ਮੋਤੀ ਤ ਮੰਦਿਰ ਊਸਰਹਿ, ਰਤਨੀ ਤ ਹੋਇ ਜੜਾਉ,
ਕਸਤੂਰਿ ਕੁੰਗੂ ਅਗਰ ਚੰਦਨ, ਲੀਪ ਆਵਹਿ ਚਾਉ. ×××

[ਸਿਰੀ ਰਾਗ ਮਹਲਾ ੧ ]

---

* ਇਹੀ ਹਰਿਗੀਤਿਕਾ ਦਾ ਪਹਿਲਾ ਰੂਪ ਹੈ.

ਯਕ ਅਰਜ ਗੁਫਤਮ ਪੇਸ ਤੋ, ਦਰਗੋਸ ਕੁਨ ਕਰਤਾਰ,
ਹੱਕਾ ਕਬੀਰ ਕਰੀਮ ਤੂ, ਬੇਐਬ ਪਰਵਦਗਾਰ-×××

੭੨। [ ਤਿਲੰਗ ਮਹਲਾ ੧ ]

੨. ਗੀਤਾ ਦਾ ਦੂਜਾ ਰੂਪ- ਤੇਰਾਂ ਤੇਰਾਂ ਮਾਤ੍ਰਾ ਪਰ ਦੋ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ-

ਸੇਂਵੀ ਸਤਗੁਰੁ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣ,
ਆਪ ਤਜਾਗ ਸਰਣੀ ਪਵਾਂ, ਮੁਖ ਬੋਲੀ ਮਿਠੜੇ ਬੈਣ.×××

[ ਮਾਝ ਮਹਲਾ ੫ ਦਿਨਰੈਣ ]

## ਗੀਤਾਮਾਲਿਤੀ ਦੇਖੋ, ਗੀਤਮਾਲਿਤੀ.

## ਗੀਤਿਕਾ

ਲਛਣ- ਚਾਰ ਚਰਣ, ਪ੍ਰਤਿ ਚਰਣ ੨੬ ਮਾਤ੍ਰਾ. ੧੪-੧੨ ਪਰ ਵਿਸ਼੍ਰਾਮ, ਅੰਤ ਲਘੁ ਗੁਰੁ.* ਉਦਾਹਰਣ-

ਦਾਸ ਚਖ ਭੇ ਕੁਮੁਦ ਕੇ ਸਮ, ਚੰਦ ਸ਼੍ਰੀ ਕਲਗੀਧਰੰ.×××

੨. ਦੂਜਾ ਰੂਪ- ਚਾਰ ਚਰਣ, ਪ੍ਰਤਿ ਚਰਣ ੨੫ ਮਾਤ੍ਰਾ. ੧੪-੧੧ ਪਰ ਵਿਸ਼੍ਰਾਮ, ਅੰਤ ਲਘੁ ਗੁਰੁ. ਉਦਾਹਰਣ-

ਪਰਮਾਦਿ ਪੁਰਖ ਮਨੋਪਿਮੰ, ਸਤਜਾਦਿ ਭਾਵ ਰਤੰ,
ਪਰਮਦਭੁਤੰ ਪਰਕ੍ਰਿਤਿ ਪਰੰ, ਜਦਿ ਚਿੰਤ ਸਰਬਗਤੰ.×××

[ ਗੂਜਰੀ ਜੈਦੇਵ ਜੀ ]

---

* ਦੇਖੋ,—ਕਮਲ ਨੇਤਰ ਕਟਿ ਪਿਤੰਬਰ, ਅਧਰ ਮੁਰਲੀ ਗਿਰਿਧਰੰ.×××

੩. ਗਣ ਛੰਦ ਗੀਤਿਕਾ ਇਉਂ ਹੈ– ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਭ, ਰ, ਸ, ਲ, ਗ. IIS, ISI, ISI, SII, SIS, IIS, I, S. ਉਦਾਹਰਣ–

ਜਿਨਕੇ ਰਿਦੇ ਸੁਮਤੀ ਨਿਵਾਸਤ
ਸੋ ਕਭੀ ਦੁਖ ਪਾਤ ਨਾ,
ਜਿਨ ਹੈ ਰਟੀ ਗੁਰੁ ਕੀ ਗਿਰਾ
ਨਹਿ ਸੋ ਸਹੈਂ ਯਮਯਾਤਨਾ.×××

ਮਾਤ੍ਰਾ ਦੇ ਲਿਹਾਜ਼ ਏਹ ਹਰਿਗੀਤਿਕਾ ਦਾ ਹੀ ਪ੍ਰਥਮ ਰੂਪ ਹੈ, ਪਰੰਤੂ ਇਸ ਰੂਪ ਵਿੱਚ ਗਣ ਹਿਸਾਬ ਪ੍ਰਧਾਨ ਹੈ.

**ਗੀਤਾਮਾਲਿਤੀ** ਦੇਖੋ, ਗੀਤਮਾਲਿਤੀ ਦਾ ਰੂਪ ੨.

**ਗੁਪਾਲ** ਦੇਖੋ, ਚੌਪਈ ਦਾ ਰੂਪ ੨.

## ਗੰਗਾਧਰ – ਗੰਗੋਦਕ

ਦੇਖੋ, ਸਵੈਯੇ ਦਾ ਭੇਦ ੨੨.

## ਘੱਤਾ

ਪਿੰਗਲ ਗ੍ਰੰਥਾਂ ਵਿਖੇ ਘੱਤਾ ਦੋ ਚਰਣ ਦਾ ਛੰਦ ਹੈ.

ਲਛਣ— ਪ੍ਰਤਿ ਚਰਣ ੩੨ ਮਾਤ੍ਰਾ. ਅੱਠ ਅੱਠ ਮਾਤ੍ਰਾ ਪਰ ਚਾਰ ਵਿਸ਼੍ਰਾਮ, ਅੰਤ ਗੁਰੁ ਲਘੁ ਦਾ ਨਿਯਮ ਨਹੀਂ. ਉਦਾਹਰਣ—

ਉੱਤਮ ਕਰਣੀ ਨਿਤਪ੍ਰਤਿ ਕਰਣੀ,
ਹੈ ਯਹਿ ਵਰਣੀ ਸਿੱਖਨ ਰੀਤੀ. ×××

੨. ਕੇਸ਼ਵਦਾਸ ਨੇ ਘੱਤਾ ਦਾ ਰੂਪ ਦਿੱਤਾ ਹੈ— ਦੋ ਚਰਣ, ਪ੍ਰਤਿ ਚਰਣ ੩੦ ਮਾਤ੍ਰਾ, ਪਹਿਲਾ ਵਿਸ਼੍ਰਾਮ ਦਸ ਪਰ, ਦੂਜਾ ਅੱਠ ਪਰ, ਤੀਜਾ ੧੨ ਪਰ, ਅੰਤ ਤਿੰਨ ਲਘੁ, ਅਰਥਾਤ ਨਗਣ ।।।. ਉਦਾਹਰਣ—

ਨਿੰਦਾ ਕੇ ਤਜਾਗੀ ਗੁਰੁ ਅਨੁਰਾਗੀ,
ਗੁਰੁਸਿਖ ਧਾਰੀ ਸਦਗੁਨ. ×××

੩. ਦਸਮਗ੍ਰੰਥ ਵਿਖੇ ਘੱਤਾ ਤਿੰਨ ਚਰਣ ਦਾ ਛੰਦ ਹੈ, ਪਹਿਲੇ ਚਰਣ ਵਿਖੇ ੨੪ ਮਾਤ੍ਰਾ, ੧੧—੧੩ ਪਰ ਵਿਸ਼੍ਰਾਮ. ਦੂਜੇ ਚਰਣ ਦੀਆਂ ੧੬ ਮਾਤ੍ਰਾ, ੮—੮ ਪਰ ਵਿਸ਼੍ਰਾਮ. ਤੀਜੇ ਵਿੱਚ ੩੨ ਮਾਤ੍ਰਾ, ੮—੮ ਅਰੁ ੧੬ ਪਰ ਵਿਸ਼੍ਰਾਮ, ਅੰਤ ਦੋ ਲਘੁ. ਇਹ ਭੇਦ ਵਿਖਮਤਰ ਛੰਦ ਹੈ. ਉਦਾਹਰਣ—

ਧਰਮ ਨ ਕਰਹੀਂ ਏਕ, ਅਨੇਕ ਪਾਪ ਕੈਹੈਂ ਸਭ,
ਲਾਜ ਬੇਚ ਤਹਿੰ, ਫਿਰੈ ਸਗਲ ਜਗ,

ਪਾਪ ਕਮੈਹੈਂ ਦੁਰਗਤਿ ਪੈਹੈਂ, ਪਾਪ ਸਮੁੰਦ ਜੈਹੈਂ ਨਹੀਂਤਰ.

[ ਦਸਮਗ੍ਰੰਥ, ਕਲਕੀ ]

## ਘਨਕਲਾ

ਇਸ ਦਾ ਨਾਮ "ਚਿਤ੍ਰਕਲਾ" ਭੀ ਹੈ.

ਲਛਣ – ਚਾਰ ਚਰਣ, ਪ੍ਰਤਿ ਚਰਣ ੬੩ ਮਾਤ੍ਰਾ. ਤਿੰਨ ਵਿਸ਼੍ਰਾਮ ਸੋਲਾਂ ਸੋਲਾਂ ਮਾਤ੍ਰਾ ਪਰ, ਚੌਥਾ ਪੰਦ੍ਰਾਂ ਪਰ, ਅੰਤ ਗੁਰੁ ਲਘੁ. ਪਹਿਲੇ ਅਰੁ ਦੂਜੇ ਵਿਸ਼੍ਰਾਮ ਦਾ ਅਨੁਪ੍ਰਾਸ ਮਿਲਵਾਂ.

ਉਦਾਹਰਣ–

*ਹਰਿ ਹਰਿ ਸਿਮਰਹੁ ਅਗਮ ਅਪਾਰਾ,–
ਜਿਸ ਸਿਮਰਤ ਦੁਖ ਮਿਟੈ ਹਮਾਰਾ,–
ਹਰਿ ਹਰਿ ਸਤਿਗੁਰੁ ਪੁਰਖ ਮਿਲਾਵਹੁ,–
ਗੁਰੁ ਮਿਲਿਐ ਸੁਖ ਹੋਈ ਰਾਮ. ××

[ਜੈਤਸਰੀ ਮਹਲਾ ੪ ]

ਸੁਣ ਸੁਣ ਜੀਵਾ ਸੋਇ ਤੁਮਾਰੀ,–
ਤੂ ਪ੍ਰੀਤਮ ਠਾਕੁਰ ਅਤਿ ਭਾਰੀ,–
ਤੁਮਰੇ ਕਰਤਬ ਤੁਮਹੀ ਜਾਣਹੁ,–
ਤੁਮਰੀ ਓਟ ਗੁਪਾਲਾ ਜੀਉ. ×× [ਮਾਝ ਮਹਲਾ ੫]

੨. ਦੂਜਾ ਰੂਪ – ਚੌਥੀ ਯਤਿ ੧੪ ਮਾਤ੍ਰਾ ਪਰ, ਅੰਤ ਦੋ ਗੁਰੁ. ਕੁੱਲ ੬੨ ਮਾਤ੍ਰਾ.

ਉਦਾਹਰਣ–

---

* ਇਹ ਚਾਰ ਸਤਰਾਂ ਦੀ ਇੱਕੋ ਤੁਕ ਹੈ. ਦੇਖੋ, ਲਛਣ.

ਵੇਕੀ ਵੇਕੀ ਜੰਤ ਉਪਾਏ,–
ਦੁਇ ਪੰਦੀ ਦੋ ਰਾਹ ਚਲਾਏ,–
ਗੁਰੂ ਪੂਰੇ ਵਿਣ ਮੁਕਤਿ ਨ ਹੋਈ,–
ਸੱਚ ਨਾਮ ਜਪ ਲਾਹਾ ਹੇ. ××

1032 [ ਮਾਰੂ ਸੋਲਹੇ ਮਹਲਾ ੧ ]

ਗੁਰੁਬਾਣੀ ਰਿਦ ਮਾਹਿ ਬਸਾਓ,–
ਧਰਮ ਕਿਰਤ ਕਰ ਛਕੋ ਛਕਾਓ,–
ਦੇਸ਼ ਕੌਮ ਪੈ ਤਨ ਧਨ ਵਾਰੋ,–
ਇਹ ਗੁਰੁਸਿੱਖੀ ਰੀਤੀ ਹੈ. ××

**੩. ਤੀਜਾ ਰੂਪ – ਚੌਥਾ ਵਿਸ਼ਾਮ ੧੩ ਮਾਤ੍ਰਾਂ ਪਰ ਅੰਤ ਲਘੁ ਗੁਰੁ, ਕੁੱਲ ੬੧ ਮਾਤ੍ਰਾ. ਉਦਾਹਰਣ–**

ਜੋ ਦੀਸੈ ਸੋ ਏਕੋ ਤੂ ਹੈ,–
ਬਾਣੀ ਤੇਰੀ ਸ੍ਰਵਣ ਸੁਣੀਐ,–
ਦੂਜੀ ਅਵਰਨ ਜਾਪਸਿ ਕਾਈ,–
ਸਗਲ ਤੁਮਾਰੀ ਧਾਰਣਾ. ×××

[ ਮਾਰੂ ਸੋਲਹੇ ਮਹਲਾ ੫ ]

ਪੜ੍ਹਦਾ ਸਾਂ ਮੈਂ ਪਾਪਾਂ ਪੱਟੀ,–
ਬਹਿੰਦਾ ਕੂੜ ਕਪਟ ਦੀ ਹੱਟੀ,–
ਸਤਗੁਰੁ ਮੇਰੀ ਦੁਵਿਧਾ ਕੱਟੀ,–
ਨਰਕਹੁੰ ਪਕੜ ਨਿਕਾਲਿਆ.
ਕੋਠੀ ਅੰਧੀ ਸੂਝੈ ਨਾਹੀ,–
ਗੋਤੇ ਖਾਂਦਾ ਮਾਯਾ ਮਾਹੀਂ,–
ਸਤਗੁਰ ਸੱਚੇ ਨੋ ਸਾਲਾਹੀ,–
ਚਾਨਣ ਕਰ ਵੇਖਾਲਿਆ.

ਦਾੜ੍ਹੀ ਤੇਰੀ ਨੂਰ ਝਮੱਕੈ,–
ਮੱਥਾ ਕੌਲਾਂ ਵਾਂਙ ਟਹੱਕੈ,–
ਸ਼ਰਨ ਤੇਰਿ ਜਮ ਜੋਹ ਨ ਸਾਕੈ,–
ਸੇਵਕ ਕੇ ਰਖਵਾਲਿਆ.
ਸਾਧੂ* ਜਨ ਗੁਰੁ ਦਰਸ਼ਨ ਕੀਤਾ,–
ਧੋ ਚਰਨਾਮ੍ਰਿਤ ਗੁਰੂ ਦਾ ਪੀਤਾ,–
ਨਾਮ ਦਾਨ ਗੁਰੁ ਪੂਰੇ ਦੀਤਾ,–
ਅੰਮ੍ਰਿਤ ਨਾਮ ਪਿਆਲਿਆ.

[ ਗੁਰੁਵਿਲਾਸ ਪਾਤਸ਼ਾਹੀ ੬ ]

## ਘਨਪਾਲ

ਵਰਣਿਕ ਛੰਦ "ਰੂਪਘਨਾਛਰੀ," ਗਣਛੰਦ ਹੋਕੇ "ਘਨਪਾਲ" ਸੰਗਯਾ ਧਾਰਦਾ ਹੈ.

ਇਸ ਦੇ ਪ੍ਰਤਿ ਚਰਣ ੩੨ ਅੱਖਰ ਇਸ ਹਿਸਾਬ ਨਾਲ ਹੋਯਾ ਕਰਦੇ ਹਨ:–

ਰ, ਤ, ਨ, ਨ, ਰ, ਜ, ਰ, ਨ, ਭ, ਨ, ਗ, ਲ.
SIS, SSI, III, III, SIS, ISI, SIS, III, SII, III, S, I. ਅੱਠ ਅੱਠ ਅੱਖਰਾਂ ਪਰ ਚਾਰ ਵਿਸ਼੍ਰਾਮ.

ਉਦਾਹਰਣ–

ਜਾਨਤੋ ਨਾ ਅੰਤ ਜਿਹ, ਨਿਗਮ ਪੁਰਾਣ ਵੇਦ,
ਹਾਰ ਹਾਰ ਸ਼ੇਸ਼ ਮਤਿ, ਪਾਯ ਨ ਸਕਤ ਜਾਂਹਿ,

---

* ਬੀਬੀ ਬੀਰੋ ਜੀ ਦੇ ਪਤਿ ਭਾਈ ਸਾਧੂ ਨੇ ਏਹ ਬੇਨਤੀ ਆਪਣੇ ਸੋਹਰੇ ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿੱਚ ਕੀਤੀ.

ਕਾਲ ਹੂੰ ਕੋ ਕਾਲ ਅਜ, ਅਮਰ ਦਯਾਲੁ ਦੇਵ,
ਪੂਜਤੋ ਵ੍ਰਿਜੇਸ਼ਹਰਿ, ਲਾਯ ਚਿਤ ਹਿਤ ਤਾਂਹਿ. ×××

## ਘਨਾਖਰੀ-ਘਨਾਛਰੀ

ਇਹ ਛੰਦ ਕਬਿੱਤ ਦਾ ਹੀ ਇੱਕ ਰੂਪ ਹੈ.

ਲਛਣ- ਪ੍ਰਤਿ ਚਰਣ ੩੨ ਅੱਖਰ, ਅੱਠ ਅੱਠ ਅੱਖਰਾਂ ਪਰ ਚਾਰ ਵਿਸ਼੍ਰਾਮ, ਅੰਤ ਦੋ ਲਘੁ.

ਉਦਾਹਰਣ-

(ੳ) ਨਿਕਸਤ ਮਜਾਨ ਤੇ ਹੀ, ਛਟਾ ਘਨ ਮਜਾਨ ਤੇ ਹੀ,
ਕਾਲਜੀਹ ਲਹ ਲਹ, ਹੋਯ ਰਹੀ ਹਲ ਹਲ,
ਲਾਗੈ ਅਰਿ ਗਰ ਗੇਰੈ, ਧਰ ਪਰ ਧਰ ਸਿਰ,
ਧਰਤ ਨ ਧੀਰ ਚਾਰੋਂ, ਚੱਕ ਪਰੈਂ ਚਲ ਚਲ.×××

[ ਗੁਰੁਪ੍ਰਤਾਪ ਸੂਰਯ ]

(ਅ) ਚਾਰ ਵਿਸ਼੍ਰਾਮਾਂ ਦੀ ਥਾਂ ਸੋਲਾਂ ਸੋਲਾਂ ਪਰ ਦੋ ਵਿਸ਼੍ਰਾਮ ਦਾ ਭੀ "ਘਨਾਛਰੀ" ਹੋਯਾ ਕਰਦਾ ਹੈ. ਯਥਾ:-

ਤਿਹ ਜਨ ਜਾਨਹੁ ਜਗਤ੍ਰ ਪਰ ਜਾਨੀਅਤ,
ਬਾਸੁਰ ਰਯਨਿ ਬਾਸ ਜਾਕੋ ਹਿਤ ਨਾਮ ਸਿਉ,
ਪਰਮ ਅਤੀਤ ਪਰਮੇਸੁਰ ਕੈ ਰੰਗ ਰੰਗ੍ਯੋ,
ਬਾਸਨਾ ਤੇ ਬਾਹਰ ਪੈ ਦੇਖੀਅਤ ਧਾਮ ਸਿਉ.×××

[ ਸ੍ਰੀ ਗੁਰੂ ਗ੍ਰੰਥ ਸਾਹਿਬ, ਸਵੈਯੇ ਮਃ ੫ ਕੇ ]

(ੲ) ਘਨਾਛਰੀ ਦਾ ਦੂਜਾ ਰੂਪ ਹੈ "ਰੂਪਘਨਾਖਰੀ". ਪ੍ਰਤਿ ਚਰਣ ੩੨ ਅੱਖਰ.

## ਇਕਤੀਹਵਾਂ ਦੀਰਘ ਅਰੁ ਬਤੀਹਵਾਂ ਲਘੁ. ਸੋਲਾਂ ਸੋਲਾਂ ਪਰ ਦੋ ਵਿਸ਼੍ਰਾਮ. ਉਦਾਹਰਣ—

ਅਬਿਚਲ ਨਗਰ ਉਜਾਗਰ ਸਗਲ ਜਗ,
ਜਾਹਰ ਜਹੂਰ ਜਹਾਂ ਜੋਤਿ ਹੈ ਜਬਰ ਜਾਂਨ,
ਖੰਡੇ ਹੈਂ ਪ੍ਰਚੰਡ ਖਰ ਖੜਗ ਕੁਵੰਡ* ਧਰੇ,
ਖੰਜਰ ਤੁਫੰਗ ਪੁੰਜ ਕਰਦ ਕ੍ਰਿਪਾਨ ਬਾਂਨ,
ਸਕਤੀ ਸਰੋਹੀ ਸੈਫ ਸਾਂਗ ਜਮਦਾੜ੍ਹ ਚਕ੍ਰ,
ਢਾਲੇ ਗਨ ਭਾਲੇ ਰਿਪੁ ਘਾਲੇ ਛਿਪ੍ਰ ਜੰਗ ਠਾਂਨ,
ਚਮਕਤ ਚਾਰੋਂ ਓਰ ਘੋਰ ਰੂਪ ਕਾਲਿਕਾ ਕੋ,
ਬੰਦਨਾ ਕਰਤ ਕਵਿ ਜੋਰ ਪਾਨਿ ਤਾਂਹਿ ਥਾਂਨ.

[ ਗੁਰੁਪ੍ਰਤਾਪ ਸੂਰਯ ]

ਸੰਪਤਿ ਅਟੋਟ ਜਾਂਕੋ ਕੰਚਨ ਰਚਿਤ ਕੋਟ,
ਸੁੰਦਰ ਸਰੂਪ ਕਾਮ ਕਾਮਨੀ ਕਰਤ ਰਾਗ,
ਪਾਕ ਕਰੇ ਪਾਵਕ ਪਿਲਾਇ ਪਾਨੀ ਪਾਨੀਪਤਿ,†
ਸੇਜਾ ਰਚੇ ਸੁਰਪਤਿ ਪਵਨ ਬੁਹਾਰੇ ਬਾਗ,
ਜੀਵਨ ਮ੍ਰਿਗੇਂਦ੍ਰ ਇਕ ਕਰਤਾਰ ਸੇਵ ਬਿਨ,
ਈਸ‡ ਨ ਬਚਾਇ ਸਕੇ ਕਾਮ ਕੀ ਜਰਤ ਆਗ,
ਕਾਲ ਤੇ ਨ ਡਰੇ ਲਰ ਮਰੇ ਤਾਂਕੇ ਸੀਸ ਬੈਠ,
ਮੂਛਨ ਪੈ ਪੂਛ ਫੇਰ ਚੁੰਚਨ ਸਵਾਰੇਂ ਕਾਗ.

[ ਸਿਕ੍ਾ ਸੁਧਾਧਰ ]

ਦੇਖਕੈ ਪ੍ਰਤਾਪ ਤਾਪ ਤਪਨ§ ਕੋ ਮੰਦ ਹੋਤ,
ਤਰੁਨ:: ਹਰਨ ਤੇਜ ਕਾਲ ਕੀਨ ਛੀਨ ਛੀਨ,

---

* ਕੋਦੰਡ. ਧਨੁਖ.

† ਵਰੁਣ. ‡ ਸ਼ਿਵ. § ਅਗਨਿ. ::ਸੂਰਯ.

ਸਸਿਮੁਖੀ ਪਿਕਬੈਨੀ ਸੁੰਦਰੀ ਕੁਰੰਗਨੈਨੀ,
ਸੁਰੀ ਨਰੀ ਕਿੰਨਰੀ ਪ੍ਰਬੀਨ ਲੀਨ ਬੀਨ ਬੀਨ,
ਜੀਵਨ ਮ੍ਰਿਗੇਂਦ੍ਰ ਜਾਂਕੋ ਕੰਚਨ ਰਚਿਤ ਗੜ੍ਹ,
ਯੁਵਾ ਜੋਰ ਰਾਮ ਬੈਰ ਰਾਵਨ ਸੇ ਪੀਨ ਪੀਨ,
ਸ਼ਿਵ ਸੇ ਸਹਾਈ ਭਾਈ ਜਾਕੇ ਕੁੰਭ ਕਾਨਨ ਸੇ,
ਇੰਦ੍ਰਜੀਤ ਸੇ ਸੁਪੂਤ ਬਿਕੇ ਕੌਡੀ ਤੀਨ ਤੀਨ.

[ ਸਿਕ੍ਯਾਸੁਧਾਧਰ ]

**(ਸ) ਘਨਾਛਰੀ ਦਾ ਤੀਜਾ ਰੂਪ ਹੈ "ਜਲਹਰਣ".**

**ਲਕ੍ਸ਼ਣ— ਪ੍ਰਤਿ ਚਰਣ ੩੨ ਅੱਖਰ. ਸੋਲਾਂ ਸੋਲਾਂ ਪਰ ਦੋ ਵਿਸ਼੍ਰਾਮ, ਇਕਤੀਹਵਾਂ ਅੱਖਰ ਲਘੁ ਅਤੇ ਬਤੀਹਵਾਂ ਦੀਰਘ. ਉਦਾਹਰਣ—**

ਦੇਵਨ ਕੇ ਧਾਮ ਧੂਲਿ ਧ੍ਵੰਸਨਕੈ ਧੇਨੁਨ ਕੋ,
ਧਾਰਾਧਰ ਦ੍ਰੋਹ ਧੂਮ ਧਾਮ ਕਲੂ ਧਾਂਕ ਪਰਾ,
ਸਾਹਿਬ ਸੁਜਾਨ ਫਤੇਸਿੰਘ ਦੇਗ ਤੇਗ ਧਨੀ,
ਦੇਤ ਜੋ ਨ ਭ੍ਰਾਤਨ ਸੋਂ ਸੀਸ ਕਰ ਪੁੰਨ ਹਰਾ,
ਚਾਰੋਂ ਦਿਸਾ ਸਿੰਧੁ ਲੌ ਅਭਾਵਕੈ ਮ੍ਰਯਾਦ ਬ੍ਰਿੰਦ,
ਹਿੰਦੂ ਊਚ ਨੀਚਨ ਮੇ ਹੋਤੀ ਇਸਲਾਮੀ ਸ਼ਰਾ,
ਲੋਪ ਹੋਤੀ ਸ਼ਰਮ ਔ ਮਰਮ ਨ ਪਾਤੇ ਧੀਰ,
ਕਰਮ ਪਲਾਤੇ ਬਜ਼ੋਮ ਧਰਮ ਧਸਾਤੇ ਧਰਾ.

[ ਸਿੱਖੀ ਪ੍ਰਭਾਕਰ ]

**(ਹ) ਘਨਾਛਰੀ ਦਾ ਚੌਥਾ ਰੂਪ ਹੈ "ਦੇਵ-ਘਨਾਕ੍ਸ਼ਰੀ".**

**ਲਕ੍ਸ਼ਣ— ਪ੍ਰਤਿ ਚਰਣ ੩੩ ਅੱਖਰ, ਤਿੰਨ**

ਵਿਸ਼੍ਰਾਮ ਅੱਠ ਅੱਠ ਪਰ ਚੌਥਾ ਨੌ ਪਰ, ਅੰਤ ਨਗਣ ।।।. ਉਦਾਹਰਨ—

ਸਿੰਘ ਜਿਮ ਗਾਜੈ ਸਿੰਘ, ਸੇਨਾ ਸਿੰਘ ਘਟਾ* ਅਰੁ,
ਬੀਜਰੀ ਜਯੋਂ ਖੱਗ ਉਠੈਂ; ਤੀਖਨ ਚਮਕ ਚਮਕ. ×××

## ਚਉਪਈ ਦੇਖੋ, ਚੌਪਈ.

## ਚਉਬੋਲਾ

ਲਕਣ— ਚਾਰ ਚਰਣ, ਪ੍ਰਤਿ ਚਰਣ ੧੫ ਮਾਤ੍ਰਾ, ਅੰਤ ਲਘੁ ਗੁਰੁ. ਏਹ ਚੌਪਈ ਦਾ ਹੀ ਇੱਕ ਰੂਪ ਹੈ. ਦੇਖੋ, ਚੌਪਈ ਦਾ ਰੂਪ ੩.

੨. ਕਿਸੇ ਜਾਤਿ ਦਾ ਛੰਦ, ਜਿਸ ਦੇ ਤੁਕਾਂਤ ਭਿੰਨ ਭਿੰਨ ਹੋਣ. ਚਾਰ ਅਨੁਪ੍ਰਾਸ ਵੱਖਰੇ ਹੋਣ ਕਾਰਨ ਇਹ ਸੰਗਯਾ ਹੈ†. ਦੇਖੋ, ਰਾਮਾਵਤਾਰ ਵਿਖੇ ਸਵੈਯੇ ਦੀ ਇਸੇ ਕਾਰਣ ਚਉਬੋਲਾ ਸੰਗਯਾ ਹੋਗਈ ਹੈ, ਯਥਾ:—

ਸ੍ਰੀ ਰਘੁਰਾਜ ਸਰਾਸਨ ਲੈ ਰਿਸ
ਠਾਨ ਘਨੀ ਰਨ ਬਾਨ ਪ੍ਰਹਾਰੇ,
ਬੀਰਨ ਮਾਰ ਦੁਸਾਰ ਗਏ ਸਰ
ਅੰਬਰ ਤੇ ਬਰਸੇ ਜਨੁ ਓਰੇ,
ਬਾਜਿ ਗਜੀ ਰਥ ਸਾਜ ਗਿਰੇ ਧਰ
ਪੱਤਿ‡ ਅਨੇਕ ਸੁ ਕੌਨ ਗਨਾਵੈ,

---

* ਭਾਦੋਂ ਦੀ ਘਟਾ. † ਦੇਖੋ, ਅਨੰਤਤੁਕਾ. ‡ ਪਦਾਤਿ. ਪੈਦਲ.

ਫਾਗੁਨ ਪੌਨ ਪ੍ਰਚੰਡ ਬਹੇ ਬਨ
ਪਤ੍ਰਿਨ ਕੇ ਮਨੁ ਪਤ੍ਰ ਉਡਾਨੇ.

੩. ਸੰਗੀਤ ਅਨੁਸਾਰ "ਚਤੁਰੰਗ" ਦਾ ਨਾਮ ਭੀ ਚਉਬੋਲਾ ਹੈ. ਜਿਸ ਪ੍ਰਬੰਧ ਵਿੱਚ ਸਾਧਾਰਨ ਗੀਤ, ਸਰਗਮ, ਤਰਾਨਾ ਅਤੇ ਮ੍ਰਿਦੰਗ ਦੇ ਬੋਲ ਹੋਣ, ਉਹ ਚਤੁਰੰਗ ਹੈ. ਦੇਖੋ, ਹੇਠ ਲਿਖਿਆ ਮੇਘ ਰਾਗ ਦਾ ਚਤੁਰੰਗ :—

ਸਾਤ ਸੁਰਨ ਅਰ ਤੀਨ ਗ੍ਰਾਮ ਇਕਬੀਸ
ਮੂਰਛਨਾ ਕਹੇ ਚਤੁਰੰਗ ਸਚਾਈ ਸੇ,
ਰਾਗ ਮੇਘ ਮੇ ਤਾਲ ਸਵਾਰੀ ਕਰ ਦਿਖਾਵੇ,
ਗੁਨੀਅਨ ਗੁਨੀਕੋ ਗੁਨਕਰ ਬਤਾਵੇ,
ਸਾਸਾਸਾ ਧਪ ਮਗ ਰੇ ਸਾ ਸਾਸਾ ਸਾਸਾ
ਨੀ ਸਾਸਾ ਮਮਮ ਧਧਧ ਮ ਸਾ ਮਮ ਧਧਧ,
ਤੋਮ ਦਿਰ ਦਾਨੀ ਤਦਾਨੀ ਦਿਰ ਦਿਰ ਤੋਮ ਦਿਰ ਦਿਰ
ਤੋਮ ਦਿਰ ਦਿਰ ਤੋਮ ਤੋਮ ਤੋਮ ਤਾ ਨੋਮ,
ਧਾਤਾ ਧੁੰਮ ਕਿਟ ਧਾ ਧਿਨ ਨਿਕ ਧਿਨਨਿਕ ਕੜਾਨ
ਤਿਕ ਧਾ ਧਲਾਨਿਧ ਧੁਧੁਕਿਟ ਤਿਕਾ ਗਿਡ
ਨਿਗ ਧਾ ਤਿਕ ਤਿਕਟ ਤਿਕਾ ਕਿਟ ਤਿਕਾ ਗਿਦੀ ਗਿੰਨ.
ਉਮਡੇ ਮੇਘ ਬਰਸੇ ਏ, ਏ, ਗਰਜੇ ਬਾਦਰਵਾ
ਚਮਕੇ ਬੀਜੁਰੀ ਪੀਆ.

੪. ਜਿਸ ਛੰਦ ਵਿੱਚ ਚਾਰ ਭਾਸ਼ਾ (ਬੋਲੀਆਂ) ਹੋਣ ਉਹ ਭੀ "ਚਉਬੋਲਾ" ਹੈ, ਯਥਾ ਹੇਠ ਲਿਖੇ ਉਦਾਹਰਨ ਵਿੱਚ ਵ੍ਰਿਜਭਾਸ਼ਾ, ਮੁਲਤਾਨੀ,

ਡਿੰਗਲ ਅਤੇ ਖੜੀ ਹਿੰਦੀ ਪਾਈ ਜਾਂਦੀ ਹੈ:—

ਗਾਜੇ ਮਹਾਂ ਸੂਰ ਘੂੰਮੀ ਰਣੰ ਹੂਰ
ਭੂੰਮੀ ਨਭੰ ਪੂਰ ਬੇਖੰ ਅਨੂਪੰ,
ਵਲੇ ਵਲੀ ਸਾਂਈ ਜੀਂਵੀਂ ਜੁਗ ਤਾਂਈ
ਤੈਡੇ* ਘੋਲੀ ਜਾਂਈ ਅਲਾਵੀ ਤ ਐਸੇ,
ਲਗੋਂ ਲਾਰ ਥਾਨੇ† ਬਰੋ ਰਾਜ ਮ੍ਹਾਨੇ
ਕਹੋ ਔਰ ਕਾਂਨੇ‡ ਹਠੀ ਛਾਡ ਥੇ ਸੋ, §
ਬਰੋ ਆਨ ਮੋਕੋ ਭਜੋਂ ਆਜ ਤੋਕੋ
ਚਲੋ ਦੇਵਲੋਕੋ ਤਜੋ ਬੇਗ ਲੰਕਾ.

[ ਦਸਮਗ੍ਰੰਥ, ਰਾਮਾਵਤਾਰ ]

੫. ਓਹ ਛੰਦ ਭੀ ਚਉਬੋਲਾ ਹੈ ਜਿਸ ਦੇ ਚੌਥੇ ਪਦ ਦੇ ਆਦਿ ਸੰਬੋਧਕ ਪਦ ਹੋਵੇ. ਦੇਖੋ, ਅੜਿੱਲ ਦਾ ਭੇਦ ੫.

੬. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚਾਰ ਪ੍ਰੇਮੀਆਂ ਦੇ ਬੋਲ+(ਵਚਨ) ਜਿਸ ਬਾਣੀ ਵਿਖੇ ਕਥਨ ਕੀਤੇ ਹਨ, ਉਸ ਦੀ "ਚਉਬੋਲਾ" ਸੰਗਯਾ ਹੈ, ਚਾਹੋ ਛੰਦ ਇਸਦਾ ਦੋਹਾ ਹੈ. ਯਥਾ—

ਮੂਸਨ ਮਸਕਰ± ਪ੍ਰੇਮ ਕੀ ਰਹੀ ਜੁ ਅੰਬਰ ਛਾਇ,
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ.

[ ਚਉਬੋਲੇ ਮਹਲਾ ੫ ]

---

* ਤੈਥੋਂ. † ਲੜ ਤੁਹਾਡੇ. ਆਪਦੇ ਪੱਲੇ. ‡ ਕਿਸ ਨੂੰ.
§ ਤੇਰੇ ਜੇਹਾ ਸ਼ਹੁ. + ਸੰਮਨ, ਜਮਾਲ, ਮਸਕਨ ਅਤੇ ਮੂਸਨ.
± ਚਾਂਦਨ. ਚੰਦ੍ਰਿਕਾ.

੭. ਕਿਸੇ ਕਿਸੇ ਦੇ ਮਤ ਵਿੱਚ "ਤਾਟੰਕ" ਛੰਦ ਦਾ ਨਾਮ ਹੀ ਚਉਬੋਲਾ ਹੈ. ਦੇਖੋ, ਤਾਟੰਕ.

੮. ਅਨੇਕ ਕਵੀਆਂ ਨੇ ਦੋ ਚਰਨ ਦਾ ਚਉਬੋਲਾ ਛੰਦ ਮੰਨਿਆ ਹੈ. ਪ੍ਰਤਿ ਚਰਨ ੩੦ ਮਾਤ੍ਰਾ. ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੪ ਪਰ, ਅੰਤ ਲਘੁ ਗੁਰੁ. ਉਦਾਹਰਣ—

ਸ਼ਸਤ੍ਰ ਸਜਾਇ ਧਜਾਯ ਜਗਤੇਸ਼੍ਵਰ, ਸੂਰਬੀਰਤਾ ਚਿੱਤ ਧਰੋ,
ਆਲਸ ਕਾਯਰਤਾ ਕੰਜੂਸੀ, ਕਦੀ ਨ ਇਨ ਕਾ ਸੰਗ ਕਰੋ.

**ਚਕੋਰ** ਦੇਖੋ, ਚਿਤ੍ਰਪਦਾ, ਅਰੁ ਸਵੈਯੇ ਦਾ ਰੂਪ ੧੧.

## ਚਚਰੀਆ

ਦਸਮਗ੍ਰੰਥ ਵਿੱਚ ਇਸ ਦਾ ਉਦਾਹਰਣ ਨਹੀਂ ਮਿਲਦਾ ਪਰ ਸ਼ਸਤ੍ਰਨਾਮ ਮਾਲਾ ਵਿਖੇ ਹਵਾਲਾ ਹੈ, ਯਥਾ:—

"ਹੋ, ਛੰਦ ਚਚਰੀਆ ਮਾਂਹਿ ਨਿਸ਼ੰਕ ਪ੍ਰਮਾਨਿਯੈ."

ਪਿੰਗਲਗ੍ਰੰਥਾਂ ਵਿੱਚ ਇਸ ਦਾ ਨਾਮ ਚਰਚਰੀ, ਚੰਚਰੀ, ਚੰਚਲੀ ਅਤੇ ਵਿਬੁਧਪ੍ਰਿਯਾ ਆਯਾ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਰ, ਸ, ਜ, ਜ, ਭ, ਰ. SIS, IIS, ISI, ISI, SII, SIS.

ਉਦਾਹਰਣ—

ਆਇਯੋ ਤਿਹ ਕਾਲ ਬ੍ਰਾਹਮਣ ਯਗਯ ਕੋ ਥਲ ਦੇਖਕੈ,
ਤਾਂਹਿ ਪੂਛਤ ਬੋਲਕੈ ਰਿਖਿ ਭਾਂਤ ਭਾਂਤ ਵਿਸੇਖ ਕੈ,
ਸੰਗ ਸੁੰਦਰ ਰਾਮ ਲਛਮਨ ਦੇਖ ਦੇਖ ਸੁ ਹਖੰਈ,
ਬੈਠਕੈ ਸੁਇ ਰਾਜ ਮੰਡਲ ਵਣੰਈ ਸੁਖ ਵਖੰਈ.

[ਰਾਮਚੰਦ੍ਰਿਕਾ]

੨. ਮਾਤ੍ਰਿਕ ਚੰਚਰੀ ਦਾ ਸੁਰੂਪ ਹੈ— ਚਾਰ ਚਰਣ, ਪ੍ਰਤਿ ਚਰਣ ੪੬ ਮਾਤ੍ਰਾ. ਤਿੰਨ ਵਿਸ਼੍ਰਾਮ ੧੨—੧੨ ਮਾਤ੍ਰਾ ਪਰ ਅਨੁਪ੍ਰਾਸ ਸਹਿਤ, ਚੌਥਾ ਵਿਸ਼੍ਰਾਮ ਦਸ ਮਾਤ੍ਰਾ ਪਰ, ਅੰਤ ਗੁਰੁ. ਇਸ ਭੇਦ ਦਾ ਨਾਮ "ਹਰਿਪ੍ਰਿਯਾ" ਭੀ ਹੈ. ਉਦਾਹਰਣ—

ਤਯਾਗ ਦੇਹੁ ਮਨੋ ਪਾਪ, ਕੀਜੈ ਸਭ ਸੇ ਮਿਲਾਪ,
ਜਾਪੋ ਕਰਤਾਰ ਜਾਪ, ਸ਼ਾਂਤ ਚਿਤ ਹੋਇਕੈ,
ਦੇਸ਼ ਸਾਥ ਪ੍ਰੇਮ ਧਾਰ, ਜਾਤੀ ਅਭਿਮਾਨ ਟਾਰ,
ਵਿਦਯਾ ਕਰਕੈ ਪ੍ਰਚਾਰ, ਅਭਿਮਾਨ ਖੋਇ ਕੈ.×××

ਇਸ ਦਾ ਅਤੇ ਕਬਿੱਤ ( ਮਨਹਰ ) ਦਾ ਇਤਨਾ ਹੀ ਭੇਦ ਹੈ ਕਿ ਇਸ ਵਿੱਚ ਮਾਤ੍ਰਾ ਦਾ ਅਤੇ ਮਨਹਰ ਵਿੱਚ ਅੱਖਰਾਂ ਦਾ ਹਿਸਾਬ, ਮੁੱਖ ਹੁੰਦਾ ਹੈ. ਜੇ ਇਸ ਦੀ ਤੁਕ ਇਉਂ ਪੜ੍ਹੀ ਜਾਵੇ— "ਤਯਾਗ ਦੇਓ ਮਨੋ ਪਾਪ, ਕੀਜੈ ਸਭੀ ਸੇ ਮਿਲਾਪ, ਜਪੋ ਕਰਤਾਰ ਜਾਪ, ਸ਼ਾਂਤ ਚਿੱਤ ਹੋਇ

ਕੈ". ਤਦ ਮਨਹਰ ਤਾਂ ਰਹੇਗਾ, ਪਰ ਹਰਿਪ੍ਰਿਯਾ ਨਹੀਂ ਕਹਾਵੇਗਾ.

## ਚਤੁਸ਼ਪਦੀ - ਚਤੁਰਪਦੀ

ਸਾਮਾਨਯ ਕਰਕੇ ਚਾਰ ਪਦਾਂ ਵਾਲੇ ਛੰਦ ਦੀ ਸੰਗਯਾ ਹੈ. ਵਿਸ਼ੇਸ ਕਰਕੇ ਇਸ ਛੰਦ ਦਾ ਰੂਪ ਹੈ- ਚਾਰ ਚਰਣ, ਪ੍ਰਤਿ ਚਰਣ ੩੦ ਮਾਤ੍ਰਾ. ਪਹਿਲਾ ਵਿਸ਼੍ਰਾਮ ੧੦ ਪਰ, ਦੂਜਾ ੮ ਪਰ, ਅਰੁ ਤੀਜਾ ੧੨ ਪਰ, ਅੰਤ ਇੱਕ ਸਗਣ, ਇੱਕ ਗੁਰੁ. ਇਸ ਦਾ ਨਾਮ "ਚਵਪੈਯਾ" ਅਥਵਾ ਚੌਪੈਯਾ" ਭੀ ਹੈ. ਉਦਾਹਰਨ-

ਜਪ ਹੈਂ ਨ ਭਵਾਨੀ, ਅਕਥ ਕਹਾਨੀ,
ਪਾਪ ਕਰਮ ਰਤਿ ਐਸੇ,
ਮਾਨਹੈਂ ਨ ਦੇਵੰ, ਅਲਖ ਅਭੇਵੰ,
ਦੁਰਕ੍ਰਿਤ ਮੁਨਿਵਰ ਜੈਸੇ,
ਚੀਨਹੈਂ ਨ ਬਾਤੰ, ਪਰਤ੍ਰਿਯ ਰਾਤੰ,
ਧਰਮ ਨ ਕਰਮ ਉਦਾਸੀ,
ਜਾਨਹੈਂ ਨ ਬਾਤੰ, ਅਧਿਕ ਅਗਯਾਤੰ,
ਅੰਤ ਨਰਕ ਕਰ ਬਾਸੀ.

[ ਦਸਮਗ੍ਰੰਥ ਕਲਕੀ ]

**ਚਤੁਰੰਗ** ਦੇਖੋ, ਚਉਬੋਲਾ ਦਾ ਭੇਦ ੩.

## ਚਬੋਲਾ ਦੇਖੋ, ਚਉਬੋਲਾ.

## ਚਰਚਰੀ ਦੇਖੋ. ਚਚਰੀਆ.

## ਚਰਪਟ

ਦਸਮਗ੍ਰੰਥ ਵਿਖੇ ਇਸ ਛੰਦ ਦੇ ਦੋ ਸਰੂਪ ਹੈਨ, ਇਕ- ਭ, ਗ, ਗ. ऽ॥, ऽ, ऽ. ਇਹ "ਉਛਾਲ" "ਹੰਸਕ" ਅਤੇ "ਪੰਕ੍ਤਿ" ਦਾ ਹੀ ਨਾਮਾਂਤਰ ਹੈ. ਉਦਾਹਰਣ—

ਅੰਮ੍ਰਿਤ ਕਮੇਂ । ਅੰਮ੍ਰਿਤ ਧਮੇਂ ।
ਅੱਖਲ ਜੋਗੇ । ਅੱਚਲ ਭੋਗੇ ॥ [ ਜਾਪੁ ]

੨. ਦੂਜਾ ਰੂਪ — ਪ੍ਰਤਿ ਚਰਣ ਸ, ਗ, ਗ. ॥ऽ, ऽ, ऽ. ਯਥਾ :—

ਸਰਬੰ ਦੇਵੰ । ਸਰਬੰ ਭੇਵੰ ।
ਸਰਬੰ ਕਾਲੇ । ਸਰਬੰ ਪਾਲੇ ॥ [ ਜਾਪੁ ]

ਦੱਤਾਵਤਾਰ ਵਿਖੇ ਇਹੀ ਰੂਪ ਚਰਪਟ ਦਾ ਫੇਰ ਆਯਾ ਹੈ, ਯਥਾ :—

ਗਲਿਤੰ ਜੋਗੀ । ਦਲਿਤੰ ਭੋਗੀ ।
ਭਗਵੇ ਭੇਸੰ । ਸੁਫਲੇ ਦੇਸੰ ॥

## ਚਰਪਟਛੀਗਾ

ਏਹ ਚਰਪਟ ਛੰਦ ਦਾ ਹੀ ਇੱਕ ਭੇਦ ਹੈ.

ਛੀ ਮਾਤ੍ਰਾ ਅਤੇ ਇੱਕ ਗੁਰੁ. ਅਰਥਾਤ ਕੁੱਲ ਅੱਠ ਮਾਤ੍ਰਾ. ਉਦਾਹਰਨ—

ਚਿਤ੍ਰੰ ਬਰਮਾ। ਚਾਰੰ ਚਰਮਾ।
ਬੀਰੰ ਬਰਣੰ। ਭੀਰੰ ਭਰਣੰ॥

[ ਦਸਮਗ੍ਰੰਥ ਰਾਮਾਵਤਾਰ ]

੨. ਉੱਪਰਲਾ ਲਛਣ ਅਰਥਾਤ ਛੀ ਮਾਤ੍ਰਾ ਅਤੇ ਗੁਰੁ, ਹੀ ਸਹੀ ਰੱਖਕੇ ਏਹ ਛੰਦ "ਅਕਵਾ," "ਅਜਬਾ," "ਕਨਜਾ," ਅਤੇ 'ਤਿਲਕਾ," ਦਾ ਭੀ ਰੂਪ ਹੋ ਸਕਦਾ ਹੈ. ਯਥਾ-

ਖੱਗੰ ਖਜਾਤਾ। ਗਜਾਨੰ ਗਜਾਤਾ।
ਚਿਤ੍ਰੰ ਜੋਧੀ। ਜੁੱਧੰ ਕ੍ਰੋਧੀ॥

[ ਦਸਮਗ੍ਰੰਥ ਰਾਮਾਵਤਾਰ ]

**ਚਲ** ਦੇਖੋ, ਦੋਹਰੇ ਦਾ ਰੂਪ ੯.

**ਚਵਪੈਯਾ** ਦੇਖੋ, ਚਤੁਰਪਦੀ ਅਤੇ ਪਦਮਾਵਤੀ ਦਾ ਰੂਪ ੨.

## ਚਾਚਰੀ

ਏਹ "ਸੁਧੀ" ਛੰਦ ਦਾ ਹੀ ਨਾਮਾਂਤਰ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਜ, ਗ, ।ऽ।, ऽ. ਉਦਾਹਰਨ—

ਅਲੇਖ ਹੈਂ। ਅਭੇਖ ਹੈਂ।
ਅਨਾਮ ਹੈਂ। ਅਕਾਮ ਹੈਂ॥

[ ਜਾਪੁ ]

੨. ਚਾਚਰੀ ਦਾ ਦੂਜਾ ਰੂਪ ਹੈ "ਸ਼ਸ਼ੀ" ਛੰਦ. ਅਰਥਾਤ ਪ੍ਰਤਿ ਚਰਨ ਇੱਕ ਯਗਣ, ਯਥਾ :—

ਗੁਬਿੰਦੇ। ਮੁਕੰਦੇ। ਉਦਾਰੇ। ਅਪਾਰੇ॥ [ਜਾਪੁ]

ਕਲਕੀ ਅਵਤਾਰ ਵਿੱਚ ਭੀ ਇਹੀ ਰੂਪ ਦਿੱਤਾ ਹੈ, ਯਥਾ :—

ਹਕਾਰੈਂ। ਪਚਾਰੈਂ। ਪ੍ਰਹਾਰੈਂ। ਕ੍ਰਵਾਰੈਂ*॥

ਗੁਰੁਪ੍ਰਤਾਪ ਸੂਰਯ ਵਿੱਚ ਭੀ ਇਹੀ ਰੂਪ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ. ਯਥਾ :—

ਤੁਫੰਗੈਂ। ਨਿਸੰਗੈਂ। ਉਠਾਈ। ਚਲਾਈ॥

**ਚਾਂਦ੍ਰਾਯਣ** ਦੇਖੋ, ਪੁਨਹਾ ਅਤੇ ਅੜਿੱਲ ਦਾ ਰੂਪ ੪.

## ਚਾਮਰ

ਇਸ ਦਾ ਨਾਮ "ਸੋਮਵੱਲਰੀ" ਅਤੇ "ਤੂਣ" ਭੀ ਹੈ. ਲਕ੍ਸ਼ਣ—ਚਾਰ ਚਰਣ, ਪ੍ਰਤਿ ਚਰਣ ਗੁਰੁ ਲਘੁ ਦੇ ਕ੍ਰਮ ਅਨੁਸਾਰ ੧੫ ਅੱਖਰ. ਅਥਵਾ ਪ੍ਰਤਿ ਚਰਨ - ਰ, ਜ, ਰ, ਜ, ਰ. SIS, ISI, SIS, ISI, SIS. ਉਦਾਹਰਣ—

ਸ਼ਸ੍ਤ੍ਰ ਅਸ੍ਤ੍ਰ ਲੈ ਸਕੋਪ ਬੀਰ ਬੋਲਕੈ ਸਬੈ,
ਕੋਪ ਓਪ ਦੈ ਹਠੀ ਸੁ ਧਾਯਕੈ ਪਰੇ ਤਬੈ,

---

* ਕਰਵਾਲ—ਤਲਵਾਰ.

ਕਾਨ ਕੇ ਪ੍ਰਮਾਨ ਬਾਨ ਤਾਨ ਤਾਨ ਛੋਰਹੀਂ,
ਜੂਝ ਜੂਝਕੈ ਮਰੈਂ ਨ ਨੈਕ ਮੁੱਖ ਮੋਰਹੀਂ .

[ ਦਸਮਗ੍ਰੰਥ ਕਲਕੀ ]

**ਚਾਰਣੀ ਦੋਹਰਾ** ਦੇਖੋ, ਦੋਹਰੇਦਾ ਰੂਪ ੯.

**ਚਿਤ੍ਰ** ਦੇਖੋ, ਚੰਚਲਾ.

**ਚਿਤ੍ਰਕਲਾ** ਦੇਖੋ, ਘਨਕਲਾ.

## ਚਿਤ੍ਰਪਦਾ

ਲਛਣ- ਚਾਰ ਚਰਣ, ਪ੍ਰਤਿ ਚਰਣ ਦੋ ਭਗਣ, ਦੋ ਗੁਰੁ. ऽ॥, ऽ॥, ऽ, ऽ. ਇਸ ਭੇਦ ਦਾ ਨਾਮ ਬਚਿਤ੍ਰਪਦ ( ਵਿਚਿਤ੍ਰਪਦ ) ਭੀ ਹੈ. ਉਦਾਹਰਣ-

ਪ੍ਰੇਮ ਕਰੈਂ ਗੁਰੁਬਾਨੀ। ਸੀਖ ਧਰੈਂ ਸੁਖਦਾਨੀ।
ਕੇਸ਼ ਕ੍ਰਿਪਾਨ ਧਰੰਤੇ । ਸਿੰਘ ਸਰੂਪ ਲਖੰਤੇ ॥

੨. ਚਿਤ੍ਰਪਦਾ ਦਾ ਦੂਜਾ ਰੂਪ-ਪ੍ਰਤਿ ਚਰਣ ਸੱਤ ਭਗਣ, ਅੰਤ ਗੁਰੁ ਲਘੁ. ऽ॥, ऽ॥, ऽ॥, ऽ॥, ऽ॥, ऽ॥, ऽ॥, ऽ, ।. ਇਸ ਦੀ "ਚਕੋਰ" ਸੰਗਯਾ ਭੀ ਹੈ. ਉਦਾਹਰਣ-

ਪਾਰ ਪਰੇ ਜਗ ਸਾਗਰ ਤੇ ਉਰ ਤੇ
ਪਰਦਾ ਭ੍ਰਮ ਕੋ ਸਭ ਪਾਰ,

ਪਾਰਦ* ਕੇ ਸਮ ਜੋ ਮਨ ਚੰਚਲ
ਤਾਂ ਮਹਿ ਮੂਲ ਵਿਕਾਰ ਉਪਾਰ,
ਪਾਰਨ† ਪ੍ਰੇਮ ਕਰੈਂ ਗੁਰੁ ਨਾਨਕ
ਜੋ ਸ਼ਰਣਾਗਤ ਕੇ ਪ੍ਰਤਿਪਾਰ,
ਪਾਰਸ ਜਯੋਂ ਛੁਇ ਜਾਤ ਜਿਨੈ
ਸਮ ਲੋਹ ਜੁ ਕੰਚਨ ਹੋਤ ਅਪਾਰ.

[ ਗੁਰੁਪ੍ਰਤਾਪ ਸੂਰਯ ]

## ਚੁਲਿਯਾਲਾ -- ਚੂਲਕਾ‡

ਲਕਣ- ਦੋ ਚਰਣ, ਪ੍ਰਤਿ ਚਰਣ ੨੯ ਮਾਤ੍ਰਾ, ੧੩-੧੬ ਪਰ ਵਿਸ਼੍ਰਾਮ, ਅੰਤ ਯਗਣ ।SS. ਅਥਵਾ ਇਉ ਕਹੋ ਕਿ ਦੋਹਰੇ ਦੇ ਅੰਤ ਇੱਕ ਯਗਣ ਜੋੜਨ ਤੋਂ "ਚੂਲਕਾ" ਛੰਦ ਬਣ ਜਾਂਦਾ ਹੈ. ਉਦਾਹਰਣ-

ਮਰਦਾਨਾ ਸੁਨਕਰ ਤਬੈ,
ਪਦ ਪਰ ਧਾਰ ਲਿਲਾਰ ਅਲਾਵੈ,
ਸਤਯ ਵਚਨ ਤੁਮ ਕਹਿਤ ਹੋ,
ਜੋ ਭਵ ਕੇ ਦੁਖ ਦਾਰਿ§ ਮਿਟਾਵੈ.

[ ਨਾਨਕ ਪ੍ਰਕਾਸ਼ ]

---

* ਪਾਰਾ. † ਪਾਲਨ.

‡ ਕਈ ਛੰਦਗ੍ਰੰਥਾਂ ਦਾ ਮਤ ਹੈ ਕਿ ਜੇ ਦੋ ਚਰਣ ਦਾ ਇਹ ਛੰਦ ਹੋਵੇ ਤਦ ਅੰਤ ਵਿਚ ਇੱਕ ਜਗਣ ਇੱਕ ਲਘੁ— ।S।,।. ਹੋਣਾ ਚਾਹੀਯੇ, ਅਰ ਜੇ ਚਾਰ ਚਰਣ ਦਾ ਹੋਵੇ ਤਦ ਅੰਤ ਯਗਣ ।SS ਚਾਹੀਏ.

§ ਸ਼ੋਕ, ਰੰਜ.

## ਚੌਪਈ*

ਲਛਣ— ਚਾਰ ਚਰਣ, ਪ੍ਰਤਿ ਚਰਣ ਪੰਦ੍ਰਾਂ ਮਾਤ੍ਰਾ, ਪਹਿਲਾ ਵਿਸ਼੍ਰਾਮ ਅੱਠ ਪਰ, ਦੂਜਾ ਸੱਤ ਪਰ, ਅੰਤ ਗੁਰੁ ਲਘੁ. ਇਸ ਦਾ ਨਾਮ "ਜਯਕਰੀ" ਭੀ ਹੈ. ਉਦਾਹਰਣ—

ਸੁਣਿਐ ਈਸਰੁ ਬਰਮਾ ਇੰਦੁ,
ਸੁਣਿਐ ਮੁਖਿ ਸਾਲਾਹਣ ਮੰਦੁ,
ਸੁਣਿਐ ਜੋਗ ਜੁਗਤਿ ਤਨ ਭੇਦ,
ਸੁਣਿਐ ਸਾਸਤ ਸਿੰਮ੍ਰਿਤਿ ਵੇਦ. [ਜਪੁ]

੨. ਜੇ ਪੰਦ੍ਰਾਂ ਮਾਤ੍ਰਾ ਦੀ ਚੌਪਈ ਦੇ ਅੰਤ ਜਗਣ ਹੋਵੇ, ਤਦ "ਗੁਪਾਲ" ਅਤੇ "ਭੁਜੰਗਿਨੀ" ਸੰਗ੍ਯਾ ਹੈ. ਉਦਾਹਰਣ—

ਸੁਣਿਐ ਸਤੁ ਸੰਤੋਖੁ ਗਿਆਨੁ,
ਸੁਣਿਐ ਅਠਸਠਿ ਕਾ ਇਸਨਾਨੁ,
ਸੁਣਿਐ ਪੜਿ ਪੜਿ ਪਾਵਹਿ ਮਾਨੁ,
ਸੁਣਿਐ ਲਾਗੈ ਸਹਿਜ ਧਿਆਨੁ. [ਜਪੁ]

੩. ਪ੍ਰਤਿ ਚਰਣ ੧੬ ਮਾਤ੍ਰਾ, ਅੰਤ ਗੁਰੁ. ਇਸ ਚੌਪਈ ਦਾ ਨਾਮ "ਰੂਪਚੌਪਈ" ਭੀ ਹੈ. ਇਸ ਦੇ ਅੰਤ ਜਗਣ ਅਤੇ ਤਗਣ ਦਾ ਨਿਸੇਧ

---

* ਪਿੰਗਲ ਗ੍ਰੰਥਾਂ ਵਿੱਚ ਚੌਪਈ ਅਤੇ ਚੌਪਾਈ ਭਿੰਨ ਭਿੰਨ ਦੱਸੇ ਹਨ, ਪਰੰਤੂ ਸਿੱਖਕਾਵ੍ਯ ਵਿਖੇ ਇਕੋ ਹਨ.

ਹੈ. ਉਦਾਹਰਣ—

ਜਾਤਿ ਪਾਤਿ ਜਿਹ ਚਿਹਨ ਨ ਬਰਨਾ,
ਅਬਿਗਤ ਦੇਵ ਅਛੈ ਅਨਭਰਮਾ,
ਸਬ ਕੋ ਕਾਲ ਸਭਿਨ ਕੋ ਕਰਤਾ,
ਰੋਗ ਸੋਗ ਦੋਖਨ ਕੋ ਹਰਤਾ.

[ ਅਕਾਲਉਸਤਤਿ ]

੪. ਜੇ ੧੬ ਮਾਤ੍ਰਾ ਦੀ ਚੌਪਈ ਦੇ ਅੰਤ ਦੋ ਗੁਰੂ ਹੋਣ ਤਦ "ਸੰਖਿਨੀ" ਸੰਗਯਾ ਹੈ. ਕਿਤਨਿਆਂ ਦੇ ਮਤ ਵਿੱਚ ਸੰਖਿਨੀ ਚੌਪਈ ਦੇ ਅੰਤ ਯਗਣ ਹੋਣਾ ਜ਼ਰੂਰੀ ਹੈ. ਇਹ ਦੋਵੇਂ ਲਛਣ ਅੱਗੇ ਲਿਖੇ ਉਦਾਹਰਣਾਂ ਵਿੱਚ ਘਟਦੇ ਹਨ. ਯਥਾ :—

ਨੈਨਹੁ ਦੇਖ ਸਾਧੁ ਦਰਸੇਰੈ,
ਸੋ ਪਾਵੈ ਜਿਸੁ ਲਿਖਤ ਲਿਲੇਰੈ,
ਸੇਵਉ ਸਾਧੁਸੰਗ ਚਰਨੇਰੈ,
ਬਾਛਉ ਧੂਰਿ ਪਵਿਤ੍ਰ ਕਰੇਰੈ. [ ਕਾਨੜਾ ਮਹਲਾ ੫ ]

ਤਾਤ ਮਾਤ ਜਿਹ ਜਾਤ ਨ ਪਾਤਾ,
ਏਕ ਰੰਗ ਕਾਹੂ ਨਹਿ ਰਾਤਾ,
ਸਰਬ ਜੋਤਿ ਕੇ ਬੀਚ ਸਮਾਨਾ,
ਸਬਹੂੰ ਸਰਬ ਠੌਰ ਪਹਿਚਾਨਾ. [ ਅਕਾਲ ਉਸਤਤਿ ]

## ਚੌਪਦ

ਲਛਣ— ਚਾਰ ਚਰਣ, ਪ੍ਰਤਿ ਚਰਣ ੨੪

ਮਾਤ੍ਰਾ. ੧੧–੧੩ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਦੇਖੋ, ਰਸਾਵਲ ਦਾ ਰੂਪ ੪.

**ਚੌਪਾਈ.** ਦੇਖੋ, ਚੌਪਈ.

**ਚੌਪੈਯਾ** ਦੇਖੋ, ਚਤੁਸ਼ਪਦੀ.

**ਚੌਬੋਲਾ** ਦੇਖੋ, ਚਉਬੋਲਾ.

**ਚੰਚਰੀ – ਚੰਚਰੀਆ** ਦੇਖੋ, ਚਚਰੀਆ.

## ਚੰਚਲਾ

ਇਸ ਦਾ ਨਾਮ "ਚਿਤ੍ਰ", "ਬਿਰਾਜ" ਅਤੇ "ਬ੍ਰਹਮਰੂਪਕ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਗੁਰੁ ਲਘੁ ਕ੍ਰਮ ਨਾਲ ੧੬ ਅੱਖਰ, ਅਥਵਾ ਰ, ਜ, ਰ, ਜ, ਰ, ਲ. SIS, ISI, SIS, ISI, SIS, I.

ਉਦਾਹਰਣ–

ਮਾਰਬੇ ਕੁ ਤਾਂਹਿ ਤਾਕ ਧਾਂਇ ਬੀਰ ਸਾਵਧਾਨ,
ਹੋਨ ਲਾਗ ਯੁੱਧ ਕੇ ਜਹਾਂ ਤਹਾਂ ਸਭੈ ਬਿਧਾਨ,
ਭੀਮ ਭਾਂਤ ਧਾਇਕੈ ਨਿਸ਼ੰਕ ਘਾਇ ਕਤੈ ਆਇ,
ਜੂਝ ਜੂਝਕੈ ਪਰੈਂ ਸੁ ਦੇਵਲੋਕ ਬਸ੍ਹੁ ਜਾਇ.

[ ਦਸਮਗ੍ਰੰਥ, ਕਲਕੀ ]

ਦੇਖੋ, ਬਿਰਾਜ ਦਾ ਦੂਜਾ ਰੂਪ.

**ਚੰਚਲੀ** ਦੇਖੋ, ਚਚਰੀਆ.

**ਚੰਡਰਸਾ** ਦੇਖੋ, ਅਕਰਾ.

**ਚੰਦ੍ਰਕਲਾ** ਦੇਖੋ, ਸਵੈਯੇ ਦਾ ਰੂਪ ੧੫.

**ਚੰਦ੍ਰਮਣੀ** ਦੇਖੋ, ਉੱਲਾਲਾ.

## ਚੰਪਕਮਾਲਾ

ਇਸ ਦਾ ਨਾਮ "ਰੁਕਮਵਤੀ" ਭੀ ਹੈ. ਲਛਣ– ਚਾਰ ਚਰਣ, ਪ੍ਰਤਿ ਚਰਣ ਭ, ਮ, ਸ, ਗ. ऽ।।, ऽऽऽ, ।।ऽ, ऽ. ਉਦਾਹਰਣ–

ਦੀਰਘ ਰੌਰਾ ਦ੍ਵੈ ਦਿਸ ਹੋਵਾ,
ਚਾਹਤ ਹਾਥੀ ਕੋ ਤਬ ਢੋਵਾ,*
ਸਿੰਘ ਭਏ ਘੋਰੇ ਅਸਵਾਰਾ,
ਲੋਹਗੜ੍ਹੀ ਕੋ ਦ੍ਵਾਰ ਨਿਹਾਰਾ. [ਗੁਰੁਪ੍ਰਤਾਪ ਸੂਰਯ]

**ਛਕਤ** ਦੇਖੋ, ਕੁਲਕ ਦਾ ਰੂਪ ੨.

## ਛਪਾ–ਛਪੈ–ਛੱਪਯ

ਛੀ ਚਰਣ ਹੋਣ ਕਰਕੇ ਇਸ ਦਾ ਨਾਮ "ਖਟਪਦ" ਅਤੇ ਛੱਪਯ ਹੈ. ਇਸ ਛੰਦ ਦੀਆਂ

---

* ਏਹ ਆਨੰਦ ਪੁਰ ਦੇ ਜੰਗ ਦਾ ਵਰਣਨ ਹੈ ਜਦ ਪਹਾੜੀ ਰਾਜਿਆਂ ਨੇ ਕਿਲੇ ਦਾ ਦਰਵਾਜ਼ਾ ਤੋੜਨ ਲਈਂ ਮਸਤ ਹਾਥੀ ਤਯਾਰ ਕੀਤਾ ਸੀ.

ਤਿੰਨ ਜਾਤੀਆਂ ਪ੍ਰਸਿੱਧ ਹਨ :—

(ੳ) ਪਹਿਲਾਂ ਰੋਲਾ, ਅੰਤ ਦੋ ਚਰਣ ਦੋਹਾ. ਦੇਖੋ, ਛੱਪਯ ਦਾ ਸਰੂਪ ੧੫.

(ਅ) ਪਹਿਲਾਂ ਰੋਲਾ, ਅੰਤ ਦੋ ਚਰਣ ਉੱਲਾਲ ਦੇ, ਜਿਸ ਦੀਆਂ ਪ੍ਰਤਿ ਚਰਣ ੨੬ ਮਾਤ੍ਰਾ ਹੁੰਦੀਆਂ ਹਨ. ਦੇਖੋ, ਛੱਪਯ ਦਾ ਸਰੂਪ ੧੬.

(ੲ) ਪਹਿਲੀ ਚਾਰ ਤੁਕਾਂ ਰੋਲਾ, ਅਰਥਾਤ ਪ੍ਰਤਿ ਚਰਣ ੨੪ ਮਾਤ੍ਰਾ, ੧੧-੧੩ ਪਰ ਵਿਸ਼੍ਰਾਮ. ਅੰਤ ਦੀਆਂ ਦੋ ਤੁਕਾਂ ਉੱਲਾਲ ਛੰਦ, ਅਰਥਾਤ ਪ੍ਰਤਿ ਚਰਣ ੨੮ ਮਾਤ੍ਰਾ. ੧੫-੧੩ ਪਰ ਵਿਸ਼੍ਰਾਮ. ਕੁੱਲ ਮਾਤ੍ਰਾ ੧੫੨. ਛੱਪਯ ਦੀ ਇਹ ਜਾਤਿ ਪਹਿਲੇ ਦੋ ਭੇਦਾਂ ਨਾਲੋਂ ਸਰਵਪ੍ਰਿਯ ਹੈ.

ਗੁਰੁ ਲਘੁ ਅਕਰਾਂ ਦੇ ਵੱਧ ਘੱਟ ਹੋਣ ਕਰਕੇ ਛੱਪਯ ਦੇ ੭੧ ਭੇਦ ਹਨ, ਪਰ ਅਸੀਂ ਇਸ ਥਾਂ ਓਹ ਸਰੂਪ ਦਿਖਾਉਨੇ ਹਾਂ ਜੋ ਸਿੱਖਕਾਵ੍ਯ ਵਿਖੇ ਪਾਏ ਜਾਂਦੇ ਹਨ.—

੧. ਜਿਸ ਛੱਪਯ ਵਿਚ ੧੨ ਗੁਰੁ ਅਤੇ

੧੨੯ ਲਘੁ ਹੋਣ ਉਸ ਦੀ "ਗਗਨ" ਸੰਗਯਾ ਹੈ. ਉਦਾਹਰਣ—

ਗਰੁੜ ਸਰਨ ਡਰ ਸਰਪ
ਸਰਦ ਭਲ ਭਵਨ ਤਪਤ ਡਰ,
ਡਰ ਤਸਕਰ ਢਿਗ ਭੂਪ
ਅਗਨਿ ਡਰ ਬਰਸਤ ਘਨਬਰ,
ਕਲਪ ਸੁਤਰੁ ਤਲ ਰਹਿਤ
ਬਿਪਤ ਡਰ ਤਮ ਡਰ ਦਿਨਕਰ,
ਮਲਯਾਚਲ ਦੁਰਗੰਧ
ਹਿਮਾਚਲ ਧੂਲਿ ਡਰਤ ਨਰ,
ਘਰ ਸ਼ਾਰਦੂਲ ਸ੍ਰਿੰਗਾਲ* ਡਰ
ਚਟਕ ਬਟੁਕ † ਡਰ ਬਾਜ ਪਗ,
ਧਰ ਗੁਰੂਪੰਥ ਪੁਨ ਯਮ ਨਰਕ
ਡਰ ਵਢ ਅਚਰਜ ਸਮਝ ਜਗ. [ਸਿੱਖੀ ਪ੍ਰਭਾਕਰ ]

੨. ਜਿਸ ਛੱਪਯ ਦੇ ੨੨ ਗੁਰੁ ਅਤੇ ੧੦੮ ਲਘੁ ਹੋਣ, ਉਸ ਦੀ "ਕ੍ਰਿਸ਼੍ਨ" ਸੰਗਯਾ ਹੈ. ਯਥਾ :—

ਅਮਰ‡ ਸਿਮਰ ਕਰ ਜਾਹਿੰ
ਸਮਰ§ ਜਯ ਪਾਵਹਿੰ ਅਰਿ ਹਰ,
ਹਰ ਨਿਤ ਲਾਵਹਿ ਧ੍ਯਾਨ
ਗ੍ਯਾਨ ਪਾਵਹਿੰ ਮੁਨਿ ਉਰ ਧਰ,
ਧਰਨਿ ਭਜਨ ਵਿਦਤਾਯ

---

* ਗਿੱਦੜ. † ਚਿੜੇ ਦਾ ਬੱਚਾ.

‡ ਦੇਵਤਾ. § ਯੁੱਧ.

ਸਭਿਨ ਮੇਂ ਵਜਾਪਜੋ ਸਮਸਰ,
ਸਰਨ ਦਾਸ ਗਤਿ ਲਹਿਤ
ਦਹਿਤ ਦੁਖ ਦੋਖਨ ਕੋ ਦਰ,*
ਦਰ ਦੇਤ ਬਤਾਇ ਸੁ ਮੁਕ੍ਤਿ ਕੋ
ਹੋਂਹਿ ਪ੍ਰਸੀਦਿਤ† ਚਿਤ ਸਿਮਰ,
ਮਰ ਜਨਮਨ ਕੋ ਸੰਕਟ ਕਟਤ
ਜਯ ਜਯ ਜਯ ਸ਼੍ਰੀ ਗੁਰੂ ਅਮਰ.

[ ਗੁਰੁਪ੍ਰਤਾਪ ਸੂਰਯ ]

**੩. ਜਿਸ ਛੱਪਯ ਵਿਚ ੨੩ ਗੁਰੁ ਅਤੇ ੧੦੬ ਲਘੁ ਹੋਣ, ਉਸ ਦਾ ਨਾਮ "ਕਨਕ" ਹੈ, ਯਥਾ :—**

ਬਨ ਟੁੱਟਤ ਗਿਰਿ ਫਟਤ
ਛੁਟਤ ਧੀਰਜ ਸੁ ਧਰਨਿ ਤਨ,
ਦਿੱਗਜ ਦਿਗ ਕਲਮਲਿਤ‡
ਹਲਤ ਤਲ ਸ਼ੇਸ਼ ਨਾਗ ਮਨ,
ਉਡਤ ਰੇਨੁ ਹਯ ਖੁਰਨ
ਸੂਰ ਬਰ ਕਹੂੰ ਲੁੱਕ ਗਯ,
ਭੱਭੀਛਨ ਭਰਹਰਤ
ਮੂੰਦ ਗਵ ਦ੍ਵਾਰ ਦੂਰਤ ਭਯ.
ਕਰ ਗਹਿ ਕ੍ਰਿਪਾਣ ਗੋਬਿੰਦ ਗੁਰੁ
ਜਬ ਸਲੋਹ ਪੱਖਰ ਸਜਤ,
ਹਲ ਚਲਤ ਤਿਹੂੰ ਪੁਰ ਚਕ੍ਵੈ §
ਘਰਨਿ ਛਾਡ ਘਰ ਤੇ ਭਜਤ.

[ ਹੰਸਰਾਮ, ਦਸ਼ਮੇਸ਼ ਦਾ ਦਰਬਾਰੀ ਕਵਿ ]

---

*ਡਰ. ਭਯ. †ਪ੍ਰਸੰਨਤਾ ਸਹਿਤ. ‡ਵਜਾਕੁਲ. §ਚਕ੍ਰ ਵਰਤੀ ਰਾਜੇ.

**੪. ਗੁਰੁ ੨੫ ਅਤੇ ੧੦੨ ਲਘੁ ਵਾਲਾ ਛੱਪਯ "ਮਲਯ" ਹੈ, ਯਥਾ :–**

ਗੁਰੁ ਜਿਨ ਕਉ ਸੁਪ੍ਰਸੰਨ,
ਨਾਮਹਰਿ ਰਿਦੈ ਨਿਵਾਸੈ,
ਜਿਨ ਕਉ ਗੁਰੁ ਸੁਪ੍ਰਸੰਨ,
ਦੁਰਤ ਦੂਰੰਤਰ ਨਾਸੈ,
ਗੁਰੁ ਜਿਨ ਕਉ ਸੁਪ੍ਰਸੰਨ,
ਮਾਨ ਅਭਿਮਾਨ ਨਿਵਾਰੈ,
ਜਿਨ ਕਉ ਗੁਰੁ ਸੁਪ੍ਰਸੰਨ,
ਸਬਦ ਲਗ ਭਵਜਲ ਤਾਰੈ,
ਪਰਚਉ ਪ੍ਰਮਾਣ ਗੁਰੁ ਪਾਇਅਉ,
ਤਿਨ ਸਕਯੱਥਉ ਜਨਮ ਜਗ,
ਸ੍ਰੀ ਗੁਰੂ ਸਰਣ ਭਜ ਕਲਜ ਕਬਿ,
ਭੁਗਤਿ ਮੁਕਤਿ ਸਭ ਗੁਰੂ ਲਗ.

[ ਸ੍ਰੀ ਗੁਰੂ ਗ੍ਰੰਥ ਸਾਹਿਬ, ਸਵੈਯੇ ਮਃ ੪ ਕੇ ]

**੫. ਜਿਸ ਵਿਚ ੨੬ ਗੁਰੁ ਅਤੇ ੧੦੦ ਲਘੁ ਹੋਣ, ਉਹ "ਧਵਲ" ਛੱਪਯ ਹੈ, ਯਥਾ:-**

ਰਤਨ ਜਟਿਤ ਰਥ ਸੁਭਤ
ਖਚਿਤ ਬਜ੍ਰੂਨ* ਮੁਕਤਾਫਲ,
ਹੀਰ ਚੀਰ ਆਭਰਨ
ਧਰੇ ਸਾਰਥੀ ਮਹਾਬਲ,
ਕਨਕ ਦੇਖ ਕੁਰਰਾਤ†
ਕਠਿਨ ਕਾਮਨਿ ਬ੍ਰਿਤਿ ਹਾਰਤ,

---

* ਹੀਰੇ. † ਕੁੜ੍ਹਦਾ ਹੈ. ਹਸਦ ਕਰਦਾ ਹੈ

ਪਟ ਅੰਬਰ ਜ਼ਰਕਸ਼ੀ
ਪਰਮ ਭੂਖਨ ਤਨ ਧਾਰਤ,
ਇਹ ਛਬਿ ਅਨੰਦ ਮਦਨਜ ‡ ਨ੍ਰਿਪਤਿ
ਜਦਿਨ ਗਰਜ ਦਲ ਗਾਹ ਹੈ,
ਬਿਨ ਇਕ ਧੀਰਜ ਸੁਨ ਰੇ ਨ੍ਰਿਪਤਿ !
ਔਰ ਸਮੂਹਿ ਕੋ ਚਾਹ ਹੈ ?

[ ਦਸਮਗ੍ਰੰਥ, ਪਾਰਸਨਾਥ ]

## ੬. ਜਿਸ ਛੱਪਯ ਵਿਖੇ ੨੮ ਗੁਰੁ ਅਤੇ ੯੬ ਲਘੁ ਹੋਣ, ਉਹ "ਕਰਤਲ" ਹੈ, ਯਥਾ:—

ਦਿਸਟਿ ਧਰਤ ਤਮ ਹਰਨ
ਦਹਨ ਅਘ ਪਾਪ ਪ੍ਰਨਾਸਨ,
ਸਬਦ ਸੂਰ ਬਲਵੰਤ
ਕਾਮ ਅਰ ਕ੍ਰੋਧ ਬਿਨਾਸਨ,
ਲੋਭ ਮੋਹ ਵਸਿ ਕਰਣ
ਸਰਣ ਜਾਚਕ ਪ੍ਰਤਿਪਾਲਣ,
ਆਤਮਰਤ ਸੰਗ੍ਰਹਣ
ਕਹਣ ਅੰਮ੍ਰਿਤ ਕਲ ਢਾਲਣ,
ਸਤਗੁਰੂ ਕਲਜ ਸਤਗੁਰੁ ਤਿਲਕ
ਸਤਿ ਲਾਗੈ ਸੋ ਪੈ ਤਰੈ,
ਗੁਰੁ ਜਗਤ ਫਿਰਣਸੀ ਅੰਗਰਉ*
ਰਾਜ ਜੋਗ ਲਹਣਾ ਕਰੈ.

[ ਸ੍ਰੀ ਗੁਰੁ ਗ੍ਰੰਥ ਸਾਹਿਬ, ਸਵੈਯੇ ਮਹਲੇ ੨ ਕੇ ]

## ੭. ਗੁਰੁ ੨੯ ਅਤੇ ੯੪ ਲਘੁ ਵਾਲੇ

‡ ਕਾਮ ਦਾ ਪੁਤ੍ਰ     * ਫੇਰੂ ਦੇ ਸਿੰਹ ਰੂਪ ਪੁਤ੍ਰ ਗੁਰੁ ਅੰਗਦ ਜੀ.

ਛੱਪਯ ਦੀ "ਬ੍ਰਿੱਧਿ" ਸੰਗਜ੍ਯਾ*ਹੈ. ਉਦਾਹਰਣ—

ਚਕ੍ਰ ਚਿਹਨ ਅਰੁ ਬਰਨ
ਜਾਤਿ ਅਰੁ ਪਾਤਿ ਨਹਿਨ ਜਿਹ,
ਰੂਪ ਰੰਗ ਅਰੁ ਰੇਖ
ਭੇਖ ਕੋ ਕਹਿ ਨ ਸਕਤ ਕਿਹ,
ਅਚਲ ਮੂਰਤਿ ਅਨੁਭਵ ਪ੍ਰਕਾਸ਼
ਅਮਿਤੋਜ† ਕਹਿੱਜੈ,
ਕੋਟਿ ਇੰਦ੍ਰ ਇੰਦ੍ਰਾਣ
ਸ਼ਾਹ ਸ਼ਾਹਾਨ ਗਣਿੱਜੈ,
ਤ੍ਰਿਭਵਣ ਮਹੀਪ ਸੁਰ ਨਰ ਅਸੁਰ
ਨੇਤਿ ਨੇਤਿ ਬਨ ਤ੍ਰਿਣ ਕਹਿਤ,
ਤਵ ਸਰਬ ਨਾਮ ਕੱਥੈ ਕਵਨ?
ਕਰਮ ਨਾਮ, ਬਰਣਤ ਸੁਮਤਿ.

[ ਜਾਪੁ, ਪਾਤਸ਼ਾਹੀ ੧੦ ]

੮. ਜਿਸ ਵਿਖੇ ੩੨ ਗੁਰੁ ਅਤੇ ੮੮ ਲਘੁ ਹੋਣ, ਉਸ ਦਾ ਨਾਮ "ਮਕਰ" ਹੈ. ਉਦਾਹਰਣ—

ਪੁਹਪ ਧਨੁਸ ਅਲਿ ਪਨਚ‡ ਮਤਸ ਜਿਹ ਧੁਜਾ ਬਿਰਾਜੈ,
ਬਾਜਤ ਝਾਂਝਰ ਤੂਰ ਮਧੁਰ ਬੀਨਾ ਧੁਨਿ ਬਾਜੈ,
ਸਭ ਬਜੰਤ੍ਰ ਜਿਹ ਸੰਗ ਬਜਤ ਸੁੰਦਰ ਛਬਿ ਸੋਹਤ,

---

* ਭਾਈ ਨਿਹਾਲ ਸਿੰਘ ਜੀਨੇ "ਚਕ੍ਰਧਰ ਚਰਿਤ੍ਰ ਚਾਰੁ ਚੰਦ੍ਰਿਕਾ" ਵਿਖੇ ਇਸ ਦੀ "ਚਕ੍ਰਧਰ" ਸੰਗਜ੍ਯਾ ਦੱਸੀ ਹੈ.

† ਅਮਿਤ—ਓਜ. ਅਪ੍ਰਮਾਣ ਬਲ.

‡ ਭੌਰਿਆਂ ਦਾ ਚਿੱਲਾ.

ਸੰਗ ਸੈਨ ਅਬਲਾ ਸੱਬੂਹ ਸੁਰ ਨਰ ਮੁਨਿ ਮੋਹਤ,
ਅਸ ਮਦਨ ਰਾਜਰਾਜਾ ਨ੍ਰਿਪਤਿ ਜਦਿਨ ਕ੍ਰੁੱਧ ਕਰ ਧਾਇਹੈ,
ਬਿਨ ਇਕ ਬਿਬੇਕ ਤਾਂਕੇ ਸਮੁਹਿ ਔਰ ਦੂਸਰ ਕੋਜਾਇ ਹੈ?

[ ਦਸਮਗ੍ਰੰਥ, ਪਾਰਸਨਾਥ ]

੯. ਜਿਸ ਛੱਪਯ ਦੇ ੩੩ ਗੁਰੁ ਅਤੇ ੮੬ ਲਘੁ ਹੋਣ, ਓਹ "ਮੇਰੁ" ਹੈ. ਉਦਾਹਰਣ—

ਕਰਤ ਨਿਰਤ ਸੁੰਦਰੀ ਬਜਤ ਬੀਨਾ ਧੁਨਿ ਮੰਗਲ,
ਉਪਜਤ ਰਾਗ ਸਬੂਹ ਬਜਤ ਬੈਰਾਗੀ ਬੰਗਲ,
ਭੈਰਵ ਰਾਗ ਬਸੰਤ ਦੀਪ* ਹਿੰਡੋਲ ਮਹਾਂ ਸੁਰ,
ਉਘਟਤ ਤਾਨ ਤਰੰਗ ਸੁਨਤ ਰੀਝਤ ਧੁਨਿ ਸੁਰ ਨਰ,
ਇਹ ਛਬਿ ਪ੍ਰਭਾਵ, ਰਿਤੁਰਾਜ† ਨ੍ਰਿਪ
ਜਦਿਨ ਰੋਸ ਕਰ ਧਾਇ ਹੈ,
ਬਿਨ ਇਕ ਬਿਬੇਕ ਤਾਂਕੇ ਨ੍ਰਿਪਤਿ !
ਔਰ ਸਮੁਹਿ ਕੋ ਜਾਇ ਹੈ ?

[ ਦਸਮਗ੍ਰੰਥ, ਪਾਰਸਨਾਥ ]

੧੦. ਗੁਰੁ ੩੪, ਲਘੁ ੮੪ ਵਾਲਾ ਛੱਪਯ "ਸਾਰਸ" ਹੈ. ਉਦਾਹਰਣ—

ਗੁਣ ਗਾਵੈ ਰਵਦਾਸ ਭਗਤ ਜੈਦੇਵ ਤ੍ਰਿਲੋਚਨ,
ਨਾਮਾ ਭਗਤ ਕਬੀਰ ਸਦਾ ਗਾਵਹਿ ਸਮਲੋਚਨ‡
ਭਗਤ ਬੇਣਿ ਗੁਣ ਰਵੈ ਸਹਿਜ ਆਤਮ ਰੰਗ ਮਾਣੈ,
ਜੋਗ ਧਯਾਨ ਗੁਰੁਗਯਾਨ ਬਿਨਾ ਪ੍ਰਭੁ ਅਵਰ ਨ ਜਾਣੈ,
ਸੁਖਦੇਉ ਪਰੀਖਯਤ ਗੁਣ ਰਵੈ ਗੋਤਮ ਰਿਖਿ ਜਸ ਗਾਇਓ,
ਕਬਿ ਕੱਲ ਸੁਜਸ ਨਾਨਕ ਗੁਰੂ ਨਿਤ ਨਵਤਨ ਜਗ ਛਾਇਓ.

[ ਸ੍ਰੀ ਗੁਰੁ ਗ੍ਰੰਥ ਸਾਹਿਬ, ਸਵੈਯੇ ਮਃ ੧ ਕੇ ]

---

* ਦੀਪਕ. † ਬਸੰਤ. ‡ ਸਮਦ੍ਰਿਸ਼੍ਯ.

**੧੧. ਜਿਸ ਵਿੱਚ ੩੫ ਗੁਰੁ ਅਤੇ ੯੨ ਲਘੁ ਹੋਣ, ਉਸ ਦੀ "ਸਮਰ" ਸੰਗ੍ਯਾ ਹੈ, ਯਥਾ:—**

ਧੂਮ੍ਰ ਧੁਜਾ ਰਥ ਧੂਮ੍ਰ ਸਾਰਥੀ ਧੂਮ੍ਰ ਬਿਰਾਜਤ,
ਧੂਮ੍ਰ ਬਸ੍ਤ੍ਰ ਤਨ ਧਰੇ ਨਿਰਖ ਧੂਮ੍ਰਹਿ ਮਨ ਲਾਜਤ,
ਧੂਮ੍ਰ ਧਨੁਖ ਕਰ ਛਕਜੋ ਬਾਨ ਧੂਮਰੇ ਸੁਹਾਏ,
ਸੁਰ ਨਰ ਨਾਗ ਭੁਜੰਗ ਜੱਛ ਅਰੁ ਅਸੁਰ ਲਜਾਏ,
ਇਹ ਛਬਿ ਪ੍ਰਭਾਵ ਆਲਸ ਨ੍ਰਿਪਤਿ ਜਦਿਨ ਜੁੱਧ ਕਹਿੰ ਜੁੱਟਹੈ,
ਉੱਦਮ ਬਿਹੀਨ ਸੁਨ ਰੇ ਨ੍ਰਿਪਤਿ! ਔਰ ਸਕਲ ਦਲ ਫੁੱਟਹੈ.

[ ਦਸਮਗ੍ਰੰਥ, ਪਾਰਸਨਾਥ ]

**੧੨. ਜਿਸ ਛੱਪਯ ਵਿਖੇ ੩੯ ਗੁਰੁ ਅਤੇ ੭੬ ਲਘੁ ਹੋਣ, ਓਹ "ਅਜੰਗਮ" ਹੈ, ਯਥਾ:—**

ਬੇਦ ਭੇਦ ਨਹਿ ਲਖੈ ਬ੍ਰਹਮ ਬ੍ਰਹਮਾ ਨਹਿ ਬੁੱਝੈ,
ਬਜਾਸ ਪਰਾਸਰ ਸੂਕ ਸਨਾਦਿ ਸਿਵ ਅੰਤ ਨ ਸੁੱਝੈ,
ਸਨਤਕੁਾਰ ਸਨਕਾਦਿ ਸਬੈ ਜੌ ਸਮਾ ਨ ਪਾਵਹਿ,
ਲਖ ਲਖਮੀ ਲਖ ਬਿਸ਼ਨੁ ਕਿਸ਼ਨੁ ਕਏ ਨੇਤਿ ਬਤਾਵਹਿ,
ਅਸੰਭਰੂਪ* ਅਨਭੈ ਪ੍ਰਭਾ ਅਤਿ ਬਲਿਸ਼੍ਟ ਜਲ ਥਲ ਕਰਣ,
ਅੱਚੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤ੍ਵ ਸ਼ਰਣ.

[ ਦਸਮਗ੍ਰੰਥ ਗਜਾਨਪ੍ਰਬੋਧ ]

**੧੩. ਗੁਰੁ ੪੧ ਲਘੁ ੭੦ ਵਾਲਾ ਛੱਪਯ "ਬਾਰਣ" ਹੈ. ਉਦਾਹਰਣ—**

ਗੁਣ ਗਾਵਹਿ ਨਵ ਨਾਥ ਧੰਨ ਗੁਰੁ ਸਾਚ ਸਮਾਯੋ,

---

* ਅਜਨਮ ਰੂਪ.

ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ* ਕਹਾਯੋ,
ਗੁਣ ਗਾਵੈ ਬਲਿਰਾਉ ਸਪਤ ਪਾਤਾਲ ਬਸੰਤੋ,
ਭਰਥਰਿ ਗੁਣ ਉੱਚਰੈ ਸਦਾ ਗੁਰੁ ਸੰਗ ਰਹੰਤੋ,
ਦੂਰਬਾ† ਪਰੂਰਉ‡ ਅੰਗਰੈ§ ਗੁਰੁ ਨਾਨਕ ਜਸ ਗਾਇਓ,
ਕਬਿ ਕੱਲ ਸੁਜਸ ਨਾਨਕ ਗੁਰੂ ਘਟ ਘਟ ਸਹਿਜ ਸਮਾਇਓ.
1390 [ ਸ੍ਰੀ ਗੁਰੁ ਗ੍ਰੰਥ ਸਾਹਿਬ, ਸਵੈਯੇ ਮ: ੧ ਕੇ]

**੧੪. ਗੁਰੁ ੪੩ ਲਘੁ ੬੬ ਵਾਲਾ ਛੱਪਯ "ਕਮਲ" ਹੈ, ਉਦਾਹਰਣ—**

ਜਵਨ ਕ੍ਰੁੱਧਕੈ ਜੁੱਧ ਕਰਣ ਕੈਰਵ ਰਣ ਘਾਏ,
ਜਾਸ ਕੋੱਪ ਕੇ ਕੀਨ ਸੀਸ ਦਸਸੀਸ ਗਵਾਏ,
ਜੌਨ ਕ੍ਰੁੱਧ ਕੇ ਕਿਯੇ ਦੇਵ ਦਾਨਵ ਰਣ ਲੁੱਝੇ,
ਜਾਸ ਕ੍ਰੁੱਧ ਕੇ ਕੀਨ ਖਸ਼੍ਰਿ :: ਕੁਲ ਜਾਦਵ ਜੁੱਝੇ,
ਸੋ ਤਾਸੋ ਮਾਨ ਸੈਨਾਧਿਪਤਿ ॰॰
ਜਦਿਨ ਰੋਸ ਵਹ ਆਇਹੈ,
ਬਿਨ ਇਕ ਬਿਬੇਕ ਸੁਨ ਹੋ ਨ੍ਰਿਪਤਿ !
ਅਵਰ ਸਮੂਹਿ ਕੋ ਜਾਇਹੈ ?
[ ਦਸਮਗ੍ਰੰਥ, ਪਾਰਸਨਾਥ ]

**੧੫. ਜਿਸ ਛੱਪਯ ਦੇ ਪਹਿਲੇ ਚਾਰ ਚਰਣ ਰੋਲਾ ਛੰਦ, ਅੰਤ ਦੋ ਚਰਣ ਦੋਹਾ ਹੋਵੇ, ਉਸ ਦੀ ਸੰਗ੍ਯਾ "ਰੋਲਹੰਸਾ" ਹੈ. ਇਸ ਦੀਆਂ ਕੁੱਲ ਮਾਤ੍ਰਾ ੧੪੪ ਹੁੰਦੀਆਂ ਹਨ. ਉਦਾਹਰਣ—**

---

* ਚਕ੍ਰਵਰਤੀ. † ਦੁਰਵਾਸਾ.
‡ ਪਰੂਰਵਾ. § ਅੰਗਿਰਾ. :: ਥਇ ਸੱਠ.
॰॰ ਸੈਨਾ ਅਧਿਪਤਿ, ਸਿਪਹਸਾਲਾਰ.

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ,
ਕਾਮ ਕ੍ਰੋਧ ਅਰ ਲੋਭ ਮੋਹ ਵਸਿ ਕਰੈ ਸਭੈ ਬਲ,
ਸਦਾ ਸੁੱਖ ਮਨ ਵਸੈ ਦੁੱਖ ਸੰਸਾਰਹਿ ਖੋਵੈ,
ਗੁਰੁ ਨਵਨਿਧਿ ਦਰਿਆਉ ਜਨਮ ਹਮ ਕਾਲਖ ਧੋਵੈ,
ਸੁਕਹੁ ਟੱਲ ਗੁਰੁ ਸੇਵਿਐ ਅਹਿ ਨਿਸ ਸਹਿਜ ਸੁਭਾਇ,
ਦਰਸਨ ਪਰਸਜੈ ਗੁਰੂ ਕੈ ਜਨਮ ਮਰਣ ਦੁਖ ਜਾਇ.

[ਸ਼੍ਰੀ ਗੁਰੁ ਗ੍ਰੰਥ ਸਾਹਿਬ, ਸਵੈਯੇ ਮਃ ੨ ਕੇ]

੧੬. ਅਜੇਹੇ ਛੱਪਯ ਭੀ ਹੋਯਾ ਕਰਦੇ ਹਨ ਜਿਨ੍ਹਾਂ ਦੇ ਅੰਤ ਉੱਲਾਲ ਛੰਦ ੨੮ ਮਾਤ੍ਰਾ ਦੀ ਥਾਂ ੨੬ ਮਾਤ੍ਰਾ ਦਾ ਹੁੰਦਾ ਹੈ, ਅਰ ਮਾਤ੍ਰਾ ਦੀ ਕੁੱਲ ਗਿਣਤੀ ੧੪੮ ਹੁੰਦੀ ਹੈ. ੨੬ ਮਾਤ੍ਰਾ ਦਾ ਉੱਲਾਲ, ਦੋਹੇ ਦੇ ਅੰਤ ਦੋ ਲਘੁ ਅਥਵਾ ਇੱਕ ਗੁਰੁ ਜੋੜਨ ਤੋਂ ਬਣ ਜਾਂਦਾ ਹੈ, ਤੇਰਾਂ ਤੇਰਾਂ ਮਾਤ੍ਰਾ ਪਰ ਦੋ ਵਿਸ਼੍ਰਾਮ, ਯਥਾ :–

ਮੰਦ ਕਰਮ ਨਹਿ ਕੀਨ ਜਿਨ,
ਨ੍ਰਿਭੈ ਰਹਿਤ ਸੰਸਾਰ ਨਿਤ.

ਅਥਵਾ–

ਨ੍ਰਿਭੈ ਰਹਿਤ ਸੰਸਾਰ ਸੋ.

**ਛਬਿ** ਦੇਖੋ, ਮਧੁਭਾਰ.

## ਛੰਤ -- ਛੰਦ

ਪਦ ਕਾਵ੍ਯ ਦਾ ਨਾਮ "ਛੰਦ" ਹੈ. ਇਸ

ਸਿਰਲੇਖ ਹੇਠ ਅਨੇਕ ਜਾਤੀਆਂ ਦੇ ਛੰਦ ਗੁਰੁਬਾਨੀ ਵਿੱਚ ਪਾਏ ਜਾਂਦੇ ਹਨ, ਪਰ ਸਿਰ-ਲੇਖ ਕੇਵਲ ਛੰਤ ਅਤੇ ਛੰਦ ਹੋਯਾ ਕਰਦਾ ਹੈ.* ਪਾਠਕਾਂ ਦੇ ਗਜ਼ਾਨ ਵਾਸਤੇ ਕੁਛ ਉਦਾਹਰਣ ਦਿਖਾਂਉਂਦੇ ਹਾਂ.

੧. ਹੁੱਲਾਸ ਦਾ ਭੇਦ ਰੂਪ (ਛੰਤ) ਛੰਦ—

ਅਨਦੋ ਅਨਦ ਘਣਾ ਮੈ ਸੋ ਪ੍ਰਭੁ ਡੀਠਾ ਰਾਮ,
ਚਾਖਿਅੜਾ ਚਾਖਿਅੜਾ ਮੈ ਹਰਿਰਸ ਮੀਠਾ ਰਾਮ,—
ਹਰਿਰਸ ਮੀਠਾ ਮਨ ਮਹਿ ਵੂਠਾ ਸਤਗੁਰੁ ਤੂਠਾ ਸਹਜ ਭਯਾ,
ਗ੍ਰਿਹ ਵਸਿ ਆਯਾ ਮੰਗਲ ਗਾਯਾ ਪੰਚ ਦੁਸ਼੍ਟ ਓਇ ਭਾਗ ਗਯਾ,
ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਗ ਬਸੀਠਾ,
ਕਹੁ ਨਾਨਕ ਹਰਿ ਸਿਉ ਮਨ ਮਾਨਿਆ ਸੋ ਪ੍ਰਭੁ ਨੈਣੀ ਡੀਠਾ.

[ ਆਸਾ ਛੰਤ ਮਹਲਾ ੫ ]

੨. ਗੁਰੁ ਪ੍ਰਤਾਪ ਸੂਰਯ ਵਿੱਚ ਕੇਵਲ "ਛੰਦ" ਪਦ ਲਿਖਕੇ "ਹੰਸਗਤਿ" ਛੰਦ ਦਾ ਰੂਪਾਂਤਰ ਦਿੱਤਾ ਹੈ, ਯਥਾ—

ਗੁਰੁ ਤੇ ਵਿਛੜਾ ਸਿੱਖ, ਲੋਭੀ ਨਾਮਕਹੁ,

---

* ਜੈਸੇ ਸ਼ਸਤ੍ਰਨਾਮਮਾਲਾ ਵਿੱਚ ਤੋਮਰ ਦੀ ਥਾਂ ਕੇਵਲ ਛੰਦ ਪਾਠ ਹੈ, ਯਥਾ :—

ਬਲਈਸ ਆਦਿ ਬਖਾਨ । ਪੁਨ ਬਾਸਨੀ ਪਦ ਠਾਨ ।
ਸਭ ਨਾਮ ਤੁੱਪਕ ਹੋਇ । ਨਹਿ ਭੇਦ ਯਾਮਹਿ ਕੋਇ ॥

ਤੁਲਸੀ ਦਾਸ ਜੀ ਨੇ ਭੀ ਹਰਿਗੀਤਿਕਾ ਆਦਿਕ ਛੰਦਾਂ ਦਾ ਸਿਰਲੇਖ ਕੇਵਲ "ਛੰਦ" ਦਿੱਤਾ ਹੈ.

ਬਖਸ਼ੈ ਗੁਰੁਬਖਸ਼ੰਦ, ਮੇਲੈ ਛਾਤਰਹੁ,
ਔਗੁਣ ਹਾਰੇ ਨੀਤ, ਚਲੇ ਨ ਸਾਚ ਮਗ,
ਲੰਪਟ ਭਏ ਕੁਟੰਬ, ਨ ਮਿਥਜਾ ਲਖਜੋ ਜਗ.

੩. ਸੁਗੀਤਿਕਾ ਦਾ ਇੱਕ ਭੇਦ ਆਸਾ ਰਾਗ ਦੇ ਛੰਤਾਂ ਵਿੱਚ ਦੇਖੀਦਾ ਹੈ. ਪ੍ਰਤਿ ਚਰਨ ੨੫ ਮਾਤ੍ਰਾ. ੧੫-੧੦ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ-

ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨ ਪ੍ਰੇਮ ਰਤੰਨਾ,
ਮਨੁ ਰਾਮ ਕਸਵਟੀ ਲਾਇਆ, ਕੰਚਨ ਸੋ ਵਿੰਨਾ. ×××

[ ਆਸਾ ਛੰਤ ਮਹਲਾ ੪ ]

## ਛੰਦਵਡਾ

ਦਸਮਗ੍ਰੰਥ ਵਿੱਚ "ਹਰਿਗੀਤਿਕਾ" ਲਿਖਣ ਦੀ ਥਾਂ "ਛੰਦਵਡਾ" ਪਾਠ ਲਿਖਿਆ ਹੈ. ਇਸ ਦਾ ਲਛਣ ਹੈ- ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ੧੬-੧੨ ਪਰ ਵਿਸ਼੍ਰਾਮ, ਅੰਤ ਰਗਣ ऽ।ऽ. ਉਦਾਹਰਣ-

ਪਤਿ ਸ਼ਬ੍ਦ ਆਦਿ ਉਚਾਰ ਕੈ
ਮ੍ਰਿਗ ਸ਼ਬ੍ਦ ਬਹੁਰ ਬਖਾਨਿਯੈ,
ਅਰਿ ਸ਼ਬ੍ਦ ਬਹੁਰ ਉਚਾਰ ਤੁੱਪਕ
ਨਾਮ ਕੋ ਪਹਿਚਾਨਿਯੈ,
ਨਹਿ ਭੇਦ ਯਾਮਹਿ ਨੈਕ ਹੈ
ਸਭ ਸੁਕਵਿ ਮਾਨਹੁ ਚਿੱਤ ਮੇ,

ਜਹਿੰ ਜਾਨਿਯੇ ਤਹਿ ਦੀਜਿਯੇ
ਪਦ ਛੰਦ ਔਰ ਕਬਿੱਤ ਮੇ. [ਦਸਮਗ੍ਰੰਥ,ਸ਼ਸਤ੍ਰਨਾਮਮਾਲਾ]

**ਜਯਕਰੀ** ਦੇਖੋ, ਚਉਪਈ ਦਾ ਪਹਿਲਾ ਭੇਦ.

**ਜਲਹਰਣ** ਦੇਖੋ, ਘਨਾਖਰੀ ਦਾ ਰੂਪ (ਸ).

**ਜੀਵਨ** ਦੇਖੋ, ਅਜੂਬਾ.

## ਝੂਲਨਾ

ਲਖਣ– ਚਾਰ ਚਰਣ, ਪ੍ਰਤਿ ਚਰਣ ਅੱਠ ਯਗਣ. ਏਹ "ਮਣਿਧਰ" ਸਵੈਯੇ ਦਾ ਰੂਪ ਹੈ.
ISS, ISS, ISS, ISS, ISS, ISS, ISS, ISS.
ਉਦਾਹਰਣ–

ਸੁਨੇ ਕੂਕ ਕੇ ਕੋਕਿਲਾ ਕੋਪ ਕੀਨੋ
ਮੁਖੀ ਦੇਖਕੈ ਚੰਦ ਦਾਰੇਰ ਖਾਈ,
ਲਖੇ ਨੈਨ ਬਾਂਕੇ ਮਨੈ ਮੀਨ ਮੋਹੈਂ
ਲਖੈ ਜਾਤ ਕੇ ਸੂਰ ਕੀ ਜੋਤਿ ਛਾਈ,
ਮਨੋ ਫੂਲ ਫੂਲੇ ਲਗੇ ਨੈਨ ਝੂਲੇ
ਲਖੇ ਲੋਗ ਭੂਲੇ ਬਨੇ ਜੋਰ ਐਸੇ,
ਲਖੇ ਨੈਨ ਥਾਰੇ ਬਿਧੇਰਾਮ ਪਜਾਰੇ
ਰੱਗੇ ਰੰਗ ਸ਼ਾਰਾਬ ਸ਼ਾਹਾਬ ਜੈਸੇ.

[ ਦਸਮਗ੍ਰੰਥ, ਰਾਮਾਵਤਾਰ ]

੨. ਝੂਲਨਾ ਦਾ ਦੂਜਾ ਰੂਪ— ਪ੍ਰਤਿ ਚਰਣ ਸੱਤ ਸਗਣ, ਅਤੇ ਅੰਤ ਇੱਕ ਯਗਣ. IIS, IIS, IIS, IIS, IIS, IIS, IIS, IIS, ISS. ਉਦਾਹਰਣ—

ਨਹਿ ਨਾਮ ਜਪਯੋ ਨਹਿ ਦਾਨ ਕਰਯੋ,
ਨਹਿ ਸਤ੍ਰੁਨ ਕੇ ਸਿਰ ਕਾਟ ਦੀਯੋ,
ਪਰਕੇ ਹਿਤ ਚਿੱਤੇ ਦ੍ਵਯੋ ਨ ਕਭੀ
ਹਿਤ ਕ਼ੌਮ ਵਸਯੋ ਨ ਕਦਾਪਿ ਹੀਯੋ. ×××

੩. ਝੂਲਨੇ ਦਾ ਤੀਜਾ ਰੂਪ— ਪ੍ਰਤਿ ਚਰਣ ੩੭ ਮਾਤ੍ਰਾ. ਤਿਨ ਵਿਸ਼੍ਰਾਮ ਦਸ ਦਸ ਪਰ, ਚੌਥਾ ਸੱਤ ਮਾਤ੍ਰਾ ਪਰ, ਅੰਤ ਯਗਣ ISS. ਉਦਾਹਰਣ—

ਚੰਦ ਸਤ ਭੇਦਿਆ, ਨਾਦ ਸਤ ਪੂਰਿਆ,
ਸੂਰ ਸਤ ਖੋੜਸਾ, ਦੱਤ ਕੀਆ,
ਅਬਲ ਬਲ ਤੋੜਿਆ, ਅਚਲ ਚਲ ਥੱਪਿਆ,
ਅਘੜ ਘੜਿਆ ਤਹਾਂ, ਅਪਿਉ ਪੀਆ. ××

[ ਮਾਰੂ ਜੈਦੇਵ ]

ਕਰਤ ਚਿੰਕਾਰ ਗਨ, ਪ੍ਰੇਤ ਭੈਰੋਂ ਤਹਾਂ,
ਭੇਰਿ ਭੁੰਕਾਰ ਘਨ, ਗਰਜ ਧਾਯੋ,
ਪਰਤ ਝੜ ਲਾਯ ਨਭ, ਛਾਯ ਧਾਰਾ ਪ੍ਰਬਲ,
ਘਟਾ ਘਨ ਸ਼ਸ੍ਤ੍ਰ ਦਿਸ, ਘੋਰ ਛਾਯੋ. ×××

[ ਸਰਬਲੋਹ ]

੪. ਚੌਥਾ ਰੂਪ— ਅੰਤ ਯਗਣ ਦੀ ਥਾਂ ਕੇਵਲ ਦੋ ਗੁਰੁ. ਯਥਾ :—

ਹਲਤ ਸੁਖ ਪਲਤ ਸੁਖ, ਨਿੱਤ ਸੁਖ ਸਿਮਰਨੋ,
ਨਾਮ ਗੋਬਿੰਦ ਕਾ, ਸਦਾ ਲੀਜੈ. ×××

[ ਧਨਾਸਰੀ ਮਹਲਾ ੫ ]

## ਝੂਲਾ

ਦਸਮਗ੍ਰੰਥ ਵਿਚ "ਸੋਮਰਾਜੀ" ਅਥਵਾ "ਅਰਧਭੁਜੰਗ" ਦਾ ਨਾਮ "ਝੂਲਾ" ਆਯਾ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਦੋ ਯਗਣ ।ऽऽ, ।ऽऽ. ਉਦਾਹਰਣ –

ਇਤੈ ਰਾਮ ਰਾਜੰ । ਕਰੈਂ ਦੇਵ ਕਾਜੰ,
ਧਰੈ ਬਾਨ ਪਾਨੰ । ਭਰੇ ਬੀਰ ਮਾਨੰ.

[ ਦਸਮਗ੍ਰੰਥ, ਰਾਮਾਵਤਾਰ ]

**ਝੋਲਨਾ** ਦੇਖੋ, ਝੂਲਨਾ ਦਾ ਤੀਜਾ ਰੂਪ.

੨. ਚੌਥੇ ਸਤਿਗੁਰੂ ਦੀ ਮਹਿਮਾ ਵਿੱਚ ਭੱਟਾਂ ਨੇ ਵਿਖਮਪਦ "ਝੋਲਨਾ" ਰਚਿਆ ਹੈ, ਜਿਸ ਦੇ ਪੰਜ ਪਦਾਂ ਵਿੱਚ ੨੧–੪੧–੪੬–੪੧ ਅਤੇ ੪੧ ਕ੍ਰਮ ਨਾਲ ਮਾਤ੍ਰਾ ਹੈਨ. ਉਦਾਹਰਣ–

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪ ਪ੍ਰਾਨੀਅਹੁ,
ਸ਼ਬਦ ਹਰਿ ਹਰਿ ਜਪੈ ਨਾਮ ਨਵਨਿਧਿ ਅਪੈ,
ਰਸਨਿ ਅਹਿਨਿਸ ਰਸੈ, ਸੱਤਿਕਰ ਜਾਨੀਅਹੁ,
ਫੁਨ ਪ੍ਰੇਮਰੰਗ ਪਾਈਐ, ਗੁਰਮੁਖਹਿ ਧਜਾਈਐ,
ਅੰਨਮਾਰਗ ਤਜਹੁ, ਭਜਹੁ ਹਰਿ ਗਜਾਨੀਅਹੁ,

ਬਚਨ ਗੁਰੁ ਰਿਦ ਧਰਹੁ, ਪੰਚ ਭੂ ਬਸਿ ਕਰਹੁ,
ਜਨਮ ਕੁਲ ਉੱਧਰਹੁ, ਦ੍ਵਾਰ ਹਰਿ ਮਾਨੀਅਹੁ,
ਜਉਤ ਸਭ ਸੁਖ ਇਤ, ਉੱਤ ਤੁਮ ਬੰਛਵਹੁ,
ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪ ਪ੍ਰਾਨੀਅਹੁ.

[ ਸ੍ਰੀ ਗੁਰੁ ਗ੍ਰੰਥ ਸਾਹਿਬ, ਸਵੈਯੇ ਮਃ ੪ ਕੇ]

# ਡਖਣਾ

ਏਹ ਕੋਈ ਛੰਦ ਦੀ ਜਾਤਿ ਨਹੀਂ, ਕਿੰਤੂ ਸ਼੍ਰੀ ਗੁਰੂ ਨਾਨਕ ਦੇਵ ਦੀ ਜਨਮਭੂਮਿ ਤੋਂ ਦੱਖਣ ਵੱਲ ਦੀ ਭਾਸ਼ਾ, ਅਰਥਾਤ ਮੁਲਤਾਨ ਸ਼ਾਹੀਵਾਲ ਦੇ ਇਲਾਕੇ ਦੀ ਬੋਲੀ ਵਿੱਚ ਜੋ ਰਚਨਾ ਹੈ, ਉਹ "ਡਖਣੇ" ਨਾਮ ਤੋਂ ਪ੍ਰਸਿੱਧ ਹੈ. ਇਸ ਵਿੱਚ "ਦ" ਦੀ ਥਾਂ "ਡ" ਵਰਤਿਆ ਹੈ. ਛੰਦਾਂ ਦੀ ਰਚਨਾ ਦੋਹਾ ਅਤੇ ਸੋਰਠਾ ਹੈ.

ਯਥਾ :—

ਜਾਮੂ ਪੱਸੀ ਹੱਠ ਮੈ, ਪਿਰੀ ਮਹਿੰਜੇ ਨਾਲ,
ਹੱਭੇ ਡੁਖ ਉਲਾਹਿਅਮ, ਨਾਨਕ ਨਦਰਿ ਨਿਹਾਲ.

ਸੁੱਖ ਸਮੂਹਾ ਭੋਗ, ਭੂਮਿ ਸਬਾਈ ਕੋ ਧਣੀ,
ਨਾਨਕ ਹੱਭੋ ਰੋਗ, ਮਿਰਤਕ ਨਾਮ ਵਿਹੂਣਿਆ.

ਮਤੜੀ ਕਾਂਢਕੁ ਆਹ, ਪਾਵ ਧੁਵੰਦੇ ਪੀਵਸਾਂ,
ਮੂ ਤਨ ਪ੍ਰੇਮ ਅਥਾਹ, ਪੱਸਣ ਕੂ ਸੱਚਾ ਧਣੀ.

[ ਵਾਰ ਮਾਰੂ ੨ ]

# ਡਿਉਢ -- ਡਿਉਢਾ

ਇਸ ਦਾ ਨਾਮ "ਦੁਭੰਗੀ" ਅਤੇ "ਮਦਨ-ਹਰ" ਹੈ.

ਲਛਣ – ਚਾਰ ਚਰਣ, ਪ੍ਰਤਿ ਚਰਣ ੪੦ ਮਾਤ੍ਰਾ. ਪਹਿਲਾ ਵਿਸ਼੍ਰਾਮ ੧੦ ਪਰ, ਦੂਜਾ ੮ ਪਰ, ਤੀਜਾ ੧੪ ਪਰ, ਚੌਥਾ ੮ ਪਰ, ਤੀਜੇ ਅਰੁ ਚੌਥੇ ਪਦ ਦਾ ਅਨੁਪ੍ਰਾਸ ਮਿਲਵਾਂ. ਹਰੇਕ ਚਰਣ ਦੇ ਆਦਿ ਦੋ ਲਘੁ ਅੰਤ ਇਕ ਗੁਰੁ. ਉਦਾਹਰਣ–

ਕਲਗੀਧਰ ਸ੍ਵਾਮੀ, ਅੰਤਰਯਾਮੀ,
ਜੋ ਸਿਰ ਪੈ ਨਿਜ ਹਾਥ ਧਰੈ, ਸਭ ਦੁੱਖ ਹਰੈ,
ਕਰ ਰੰਕਨ ਰਾਜਾ, ਦੇਇ ਸਮਾਜਾ,
ਸਜਾਲਨ ਕੋ ਸਮ ਸਿੰਘ ਕਰੈ, ਬਲ ਤੇਜ ਭਰੈ.×××

੨. ਦੂਜਾ ਰੂਪ– ਪ੍ਰਤਿ ਚਰਣ ੩੬ ਮਾਤ੍ਰਾ, ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ੧੨ ਪਰ, ਤੀਜਾ ੮ ਪਰ, ਦੂਜੇ ਤੀਜੇ ਵਿਸ਼੍ਰਾਮ ਪਰ ਦੋ ਦੋ ਗੁਰੁ ਅਰੁ ਅਨੁਪ੍ਰਾਸ ਦਾ ਮੇਲ. ਹਰੇਕ ਚਰਣ ਦੇ ਆਦਿ ਲਘੁ. ਉਦਾਹਰਣ–

ਪਰਉਪਕਾਰ ਰਾਤ ਦਿਨ ਕਰਦਾ,
ਧਰੇ ਨ ਮਨ ਹੰਕਾਰਾ, ਗੁਰੁ ਦਾ ਪਜਾਰਾ,

ਭੁਜਬਲ ਸਾਥ ਕਮਾਵੇ ਰੋਜ਼ੀ,
ਕਦੇ ਨ ਹੱਥ ਪਸਾਰਾ, ਬਿਨ ਕਰਤਾਰਾ. ×××

੩. ਡਿਉਢਾ ਦਾ ਤੀਜਾ ਰੂਪ ਹੈ "ਫਣੀਸ਼" ਛੰਦ. ਇਸ ਦਾ ਲਕ੍ਸ਼ਣ ਹੈ– ਚਾਰ ਚਰਣ, ਪ੍ਰਤਿ ਚਰਣ ੪੨ ਮਾਤ੍ਰਾ. ਪਹਿਲਾ ਵਿਸ਼੍ਰਾਮ ਦਸ ਪਰ, ਦੂਜਾ, ਤੀਜਾ, ਚੌਥਾ ਅਤੇ ਪੰਜਵਾਂ ਵਿਸ਼੍ਰਾਮ ਅੱਠ ਅੱਠ ਮਾਤ੍ਰਾ ਪਰ, ਅੰਤ ਦੋ ਗੁਰੁ. ਪਹਿਲੇ ਤਿੰਨ ਵਿਸ਼੍ਰਾਮਾਂ ਦਾ ਅਨੁਪ੍ਰਾਸ ਆਪੋ ਵਿੱਚੀ ਮਿਲਦਾ. ਚੌਥੇ ਅਰੁ ਪੰਜਵੇਂ ਵਿਸ਼੍ਰਾਮ ਦਾ ਅਨੁਪ੍ਰਾਸ ਪਰਸਪਰ ਮਿਲਵਾਂ. ਉਦਾਹਰਣ–

ਜਿਨ ਮਨਮਤਿ ਤਜਾਗੀ, ਗੁਰਮਤਿ ਪਾਗੀ,
ਭੇ ਅਨੁਰਾਗੀ, ਸ਼੍ਰੀ ਗੁਰੁਬਾਨੀ, ਜੋ ਸੁਖਦਾਨੀ. ×××

**ਡਿੱਲਾ** ਦੇਖੋ, ਸੁਪ੍ਰਿਯਾ.

## ਤਰ ਨਰਾਜ

ਇਸ ਦਾ ਨਾਮ "ਸਮਾਨਿਕਾ" ਭੀ ਹੈ. ਲਕ੍ਸ਼ਣ– ਚਾਰ ਚਰਣ, ਪ੍ਰਤਿ ਚਰਣ ਰ, ਜ, ਗ. SIS, ISI, S. ਅਥਵਾ ਗੁਰੁ ਲਘੁ ਕ੍ਰਮ ਨਾਲ ਸੱਤ ਅਖਰ. ਉਦਾਹਰਣ–

ਛਾਡ ਸੁਭ੍ਰ ਸਾਜ ਕੋ,
ਲਾਗ ਹੈਂ ਅਕਾਜ ਕੋ. ××× [ਦਸਮਗ੍ਰੰਥ, ਕਲਕੀ]

## ਤਰਲਨਯਨ

ਲਛਣ— ਚਾਰ ਚਰਣ, ਪ੍ਰਤਿ ਚਰਣ ਚਾਰ ਨਗਣ. III, III, III, III. ਉਦਾਹਰਣ—

ਧਰ ਮਨ ਧਰਮ ਕਿਰਤ ਕਰ,
ਕਬਹੁ ਨ ਗਮਨਹੁ ਪਰਘਰ,
ਨਿਜ ਸਮ ਲਖ ਜਗ ਸਭਿ ਨਰ,
ਗੁਰਮਤ ਨਿਯਮਨ ਅਨੁਸਰ.

## ਤਵੀਲ طویل

ਅ਼ਰਬੀ ਭਾਸ਼ਾ ਵਿੱਚ "ਤਵੀਲ" ਦਾ ਅਰਥ ਲੰਮਾ ਹੈ, ਅਰੁ ਲੰਮੇ ਸਤੋਤ੍ਰ ਨੂੰ ਤਵੀਲ ਸੱਦੀਦਾ ਹੈ. ਫ਼ਾਰਸੀ ਦੇ ਕਵੀਆਂ ਨੇ "ਤਵੀਲ" ਦਾ ਵਜ਼ਨ ਦੱਸਿਆ ਹੈ:— "ਫ਼ਊਲੁਨ ਮਫ਼ਾਈਲੁਨ ੨." ਗਜਾਨ ਪ੍ਰਬੋਧ ਵਿੱਚ ਇਸ ਛੰਦ ਦਾ ਬਹਿਰ ਦਸਮੇਸ਼ ਨੇ ਵਰਤਿਆ ਹੈ. ਦੇਖੋ "ਬਹਿਰ ਤਵੀਲ".

## ਤਾਟੰਕ

ਲਛਣ— ਚਾਰ ਚਰਣ, ਪ੍ਰਤਿ ਚਰਣ ੩੦ ਮਾਤ੍ਰਾ. ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੪ ਪਰ, ਅੰਤ ਮਗਣ, ऽऽऽ. ਉਦਾਹਰਣ—

ਜਿਉ ਜਿਉ ਜਪੈ ਤਿਵੈ ਸੁਖ ਪਾਵੈ,
ਸਤਿਗੁਰੁ ਸੇਵ ਸਮਾਵੈ ਗੋ,
ਭਗਤਜਨਾ ਕੀ ਖਿਨ ਖਿਨ ਲੋਚਾ,
ਨਾਮ ਜਪਤ ਸੁਖ ਪਾਵੈ ਗੋ. ×××

[ ਕਾਨੜਾ ਅਸ਼ਟਪਦੀਆਂ ਮਹਲਾ ੪ ]

੨. ਭਾਟੰਕ ਦਾ ਦੂਜਾ ਭੇਦ— ਅੰਤ ਮਗਣ ਦੀ ਥਾਂ ਕੇਵਲ ਇਕ ਗੁਰੁ ਦਾ ਨਿਯਮ.

ਉਦਾਹਰਣ—

ਅੰਤਰ ਸਬਦ ਨਿਰੰਤਰ ਮੁੰਦ੍ਰਾ,
ਹਉਮੈ ਮਮਤਾ ਦੂਰ ਕਰੀ,
ਕਾਮ ਕ੍ਰੋਧ ਅਹੱਕਾਰ ਨਿਵਾਰੈ,
ਗੁਰੁ ਕੇ ਸਬਦ ਸੁ ਸਮਝ ਪਰੀ,
ਖਿੰਥਾ ਝੋਲੀ ਭਰਪੂਰ ਰਹਿਆ,
ਨਾਨਕ ਤਾਰੈ ਏਕ ਹਰੀ,
ਸਾਚਾ ਸਾਹਿਬ ਸਾਚੀ ਨਾਈ,
ਪਰਖੈ ਗੁਰੁ ਕੀ ਬਾਤ ਖਰੀ.

[ ਸਿਧਗੋਸਟਿ ]

~~੧੦੭੮~~ ੯੩੯

## ਤਾਰਕ

ਦਸਮਗ੍ਰੰਥ ਵਿਖੇ ਏਹ "ਅਸਤਾ" ਅਤੇ "ਤੋਟਕ" ਦਾ ਹੀ ਨਾਮਾਂਤਰ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ ।।S, ।।S, ।।S, ।।S. ਉਦਾਹਰਣ—

ਕਲਕੀ ਅਵਤਾਰ ਰਿਸਾਵਹਿੰਗੇ,
ਭਟ ਓਘ ਪ੍ਰਯੋਘ ਗਿਰਾਵਹਿੰਗੇ. ×××
[ ਦਸਮਗ੍ਰੰਥ, ਕਲਕੀ ]

੨. ਪਿੰਗਲਗ੍ਰੰਥਾਂ ਵਿਖੇ ਚਾਰ ਸਗਣਾਂ ਦੇ ਅੰਤ ਇੱਕ ਗੁਰੁ ਲਾਂਉਣ ਕਰਕੇ "ਤਾਰਕ" ਹੁੰਦਾ ਹੈ. ਦਸਮਗ੍ਰੰਥ ਵਿੱਚ ਇਸ ਭੇਦ ਦਾ ਨਾਮ "ਤਾਰਕਾ" ਹੈ. ਦੇਖੋ, ਤਾਰਕਾ.

## ਤਾਰਕਾ

ਲਛਣ– ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ, ਅੰਤ ਇੱਕ ਗੁਰੁ. IIS, IIS, IIS, IIS, S.

ਉਦਾਹਰਣ–

ਦਿਜਦੇਵ ਤਬੈ ਗੁਰ ਚੌਬਿਸ ਕੈਕੈ,
ਗਿਰਿਮੇਰੁ ਗਏ ਸਭ ਹੀ ਮੁਨਿ ਲੈਕੈ. ×××
[ ਦਸਮਗ੍ਰੰਥ, ਦੱਤਾਵਤਾਰ ]

## ਤਿਲਕੜੀਆ

ਇਸ ਦਾ ਨਾਮ "ਉਗਾਧ" ਅਤੇ "ਯਸ਼ੋਦਾ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਜ, ਗ, ਗ. ISI, S, S. ਉਦਾਹਰਣ–

ਚਟਾਕ ਚੋਟੈਂ। ਅਟਾਕ ਓਟੈਂ।
ਝਟਾਕ ਝਾੜੈਂ। ਤੜਾਕ ਤਾੜੈਂ॥ [ਦਸਮਗ੍ਰੰਥ, ਰਾਮਾਵਤਾਰ]

## ਤਿਲਕਾ

ਦਸਮਗ੍ਰੰਥ ਵਿੱਚ "ਅਕਵਾ" "ਅਜਬਾ" ਅਤੇ "ਕਨਜਾ" ਛੰਦ ਦਾ ਹੀ ਨਾਮਾਂਤਰ ਹੈ.

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਮ, ਗ. SSS, S. ਉਦਾਹਰਣ-

ਭੱਗੇ ਵੀਰੰ। ਲੱਗੇ ਤੀਰੰ।
ਪਿੱਖੇ ਰਾਮੰ। ਧੰਮੰ ਧਾਮੰ॥ [ ਦਸਮਗ੍ਰੰਥ, ਰਾਮਾਵਤਾਰ ]

੨. ਤਿਲਕਾ ਦਾ ਦੂਜਾ ਰੂਪ ਹੈ- ਚਾਰ ਚਰਣ, ਪ੍ਰਤਿ ਚਰਣ ਦੋ ਸਗਣ. IIS, IIS. ਉਦਾਹਰਣ-

ਗੁਰੁ ਕੋ ਸਿਖ ਹ੍ਵੈ। ਨਹਿ ਪਾਪਨ ਛ੍ਵੈ।
ਮ੍ਰਿਦੁ ਬੋਲ ਰਰੇ। ਸਭ ਸੇਵ ਕਰੇ॥

ਦੇਖੋ, ਹਰਿਬੋਲਮਨਾ ਅਤੇ ਰਮਾਣਕਾ. ਦਸਮ ਪਾਤਸ਼ਾਹੀ ਦੇ ਗੁਰੁਵਿਲਾਸ ਵਿੱਚ ਭੀ ਇਹੀ ਰੂਪ ਹੈ, ਯਥਾ :-

ਲਖ ਲੋਗ ਸਬੈ। ਬਿਸਮੇ ਸੁ ਤਬੈ।
ਇਨ ਸਾਚ ਕਰਜੋ। ਉਨ ਝੂਠ ਰਰਜੋ॥

## ਤਿਲੋਕੀ

ਇਸ ਦਾ ਨਾਮ "ਉਪਚਿਤ੍ਰਾ" ਭੀ ਹੈ. ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਸੋਲਾਂ

ਮਾਤ੍ਰਾ. ਚਾਰ ਤਥਾ ਅੱਠ ਮਾਤ੍ਰਾ ਪਿੱਛੋਂ ਗੁਰੁ ਅਕ੍ਰ, ਔਰ ਚਰਣ ਦੇ ਅੰਤ ਗੁਰੁ. ਉਦਾਹਰਣ—

ਸਤਜੁਗ ਆਦਿ ਕਲੀਜੁਗ ਅੰਤੇ,
ਜਹਿ ਤਹਿ ਆਨਦ ਸੰਤ ਮਹੰਤੇ,
ਬਾਜਤ ਤੂਰੰ ਗਾਵਤ ਗੀਤਾ,
ਜਹਿ ਤਹਿ ਕਲਕੀ ਜੁੱਧਨ ਜੀਤਾ.

[ ਦਸਮਗ੍ਰੰਥ, ਕਲਕੀ ]

੨. ਪਿੰਗਲਗ੍ਰੰਥਾਂ ਵਿੱਚ ਤ੍ਰਿਲੋਕੀ ਦਾ ਇੱਕ ਹੋਰ ਰੂਪ ਹੈ— ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾ. ੧੧—੧੦ ਪਰ ਵਿਸ਼੍ਰਾਮ, ਅੰਤ ਲਘੁ ਗੁਰੁ. ਉਦਾਹਰਣ—

ਸ਼੍ਰੀ ਗੁਰੁ ਕਰਜੋ ਬਖਾਨ, ਸਿੱਖ ਸੇਵਕ ਸੁਨੋ,
ਪਰਸੁਖ ਕੋ ਸੁਖ ਮਾਨ, ਦੁੱਖ ਕੋ ਦੁਖ ਗੁਨੋ,
ਜ਼ੁਲਮ ਮਿਟਾਵਨ ਹੇਤ, ਕਮਰ ਬਾਂਧੇ ਰਹੋ,
ਨਿਜ ਵਡਿਆਈ ਮਾਨ, ਸ੍ਵਪਨ ਮੇ ਨਾ ਚਹੋ.

## ਤੀਰਨਾ ਦੇਖੋ, ਅਕਵਾ.

## ਤੁੰਗ-ਤੁਰੰਗਮ

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ਦੋ ਨਗਣ, ਦੋ ਗੁਰੁ ।।।, ।।।, ऽ, ऽ. ਉਦਾਹਰਣ—

ਸਰਬ ਸੁਖ ਲਹੈ ਸੋ,
ਨਿਯਮ ਸ਼ੁਭ ਗਹੈ ਜੋ.×××

ਤੂਣ ਦੇਖੋ, ਚਾਮਰ

## ਤੋਟਕ

ਇਸ ਦਾ ਨਾਮ "ਅਸਤਾ" "ਕਿਲਕਾ" ਅਤੇ "ਤਾਰਕ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ. IIS, IIS, IIS, IIS. ਉਦਾਹਰਣ–

ਜਿਹ ਰਾਗ ਨ ਰੂਪ ਨ ਰੇਖ ਰੁਖੰ,
ਜਿਹ ਤਾਪ ਨ ਸਾਪ ਨ ਸੋਕ ਸੁਖੰ,
ਜਿਹ ਰੋਗ ਨ ਸੋਗ ਨ ਭੋਗ ਭੁਯੰ,
ਜਿਹ ਖੇਦ ਨ ਭੇਦ ਨ ਛੇਦ ਛੁਯੰ.

[ਅਕਾਲ ਉਸਤਤਿ]

## ਤੋਮਰ

ਲਛਣ– ਚਾਰ ਚਰਣ, ਪ੍ਰਤਿ ਚਰਣ ਸ, ਜ, ਜ. IIS, ISI, ISI. ਉਦਾਹਰਣ–

ਅਕਲੰਕ ਰੂਪ ਅਪਾਰ,
ਸਭ ਲੋਕ ਸੋਕ ਉਧਾਰ,
ਕਲਿ ਕਾਲ ਕਮੰ ਬਿਹੀਨ,
ਸਭ ਕਮੰ ਧਮੰ ਪ੍ਰਬੀਨ. [ ਅਕਾਲ ਉਸਤਤਿ ]

੨. ਤੋਮਰ ਨੂ ਕਈ ਵਿਦ੍ਵਾਨਾਂ ਨੇ ਮਾਤ੍ਰਿਕ ਮੰਨ ਕੇ ਲਛਣ ਕੀਤਾ ਹੈ ਕਿ ਪ੍ਰਤਿ ਚਰਣ ੧੨

ਮਾਤ੍ਰਾ, ਅਰੁ ਅੰਤ ਗੁਰੁ ਲਘੁ. ਉਦਾਹਰਣ—

ਮਨ ਪ੍ਰੀਤਿ ਦਰਸਨ ਪਜਾਸ,
ਗੋਬਿੰਦ ਪੂਰਨ ਆਸ,
ਪ੍ਰਭੁ ਤੁਧ ਬਿਨਾ ਨਹਿ ਹੋਰ,
ਮਨ ਪ੍ਰੀਤਿ ਚੰਦ ਚਕੋਰ. [ ਬਿਲਾਵਲ ਅਃ ੫ਃ ਮਃ ੫ ]

੩. ਕ੍ਰਿਸ਼ਨਾਵਤਾਰ ਵਿੱਚ ਤੋਮਰ ਦਾ ਇੱਕ ਹੋਰ ਰੂਪ ਹੈ—ਪਹਿਲੇ ਦੋ ਚਰਣ "ਮੁਕਤਾਮਣਿ" ਛੰਦ ਦਾ ਰੂਪਾਂਤਰ,* ਅਰਥਾਤ ਪਹਿਲਾ ਵਿਸ਼੍ਰਾਮ ੧੨ ਮਾਤ੍ਰਾ ਪਰ, ਦੂਜਾ ੧੩ ਪਰ, ਅੰਤ ਗੁਰੁ ਲਘੁ. ਅਰੁ ਪਿਛਲੇ ਦੋ ਚਰਣ "ਹਰਿਗੀ-ਤਿਕਾ" ਛੰਦ ਦੇ,† ਯਥਾ:—

ਰੋਮਹਰਖ ਹੁਤੋ ਜਹਾਂ, ਸੋਊ ਆਇਓ ਤਹਿਂ ਦੌਰ,
ਹਲੀ ਮਦਿਰਾ ਪੀਤ ਥੋ, ਕਵਿ ਸ਼ਯਾਮ ਤਾਂਹੀ ਠੌਰ,
ਸੋ ਆਯ ਠਾਢ ਭਯੋ ਤਹਾਂ ਜੜ੍ਹ, ਤਾਂਹਿ ਸਿਰ ਨ ਨਿਵਾਯਕੈ,
ਬਲਭਦ੍ਰ ਕੋਪ ਕਮਾਨ ਲੈਕਰ, ਮਾਰਿਓ ਤਿਹ ਧਾਯਕੈ.

**ਤ੍ਰਿਕੱਲ** ਦੇਖੋ, ਦੋਹਰੇ ਦਾ ਰੂਪ ੬, ਅਤੇ ਮਾਤ੍ਰਿਕ ਗਣ.

---

* ਮੁਕਤਾਮਣਿ ਛੰਦ ਦਾ ਲਕ੍ਸ਼ਣ ਹੈ ਪ੍ਰਤਿ ਚਰਣ ੨੫ ਮਾਤ੍ਰਾ, ੧੩-੧੨ ਪਰ ਵਿਸ਼੍ਰਾਮ, ਅੰਤ ਦੋ ਗੁਰੁ.

† ਜੈਸੇ ਛੱਪਯ ਛੰਦ ਦੋ ਛੰਦਾਂ ਦੇ ਮੇਲ ਤੋਂ ਹੈ, ਤੈਸੇ ਤੋਮਰ ਅਰੁ ਹਰਿਗੀਤਿਕਾ ਅਥਵਾ ਤਿਲੋਕੀ ਅਰੁ ਹਰਿਗੀਤਿਕਾ ਦੇ ਮੇਲ ਤੋਂ "ਅੰਮ੍ਰਿਤਕੁੰਡਲੀ" ਛੰਦ ਬਣਦਾ ਹੈ. ਇਹ ਤੋਮਰ ਦਾ ਤੀਜਾ ਭੇਦ ਅੰਮ੍ਰਿਤਕੁੰਡਲੀ ਹੈ.

# ਤ੍ਰਿਗਤਾ

ਇਹ "ਅਕਵਾ" ਅਤੇ "ਅਜਬਾ" ਦਾ ਹੀ ਰੂਪ ਹੈ. ਅਰਥਾਤ ਪ੍ਰਤਿ ਚਰਣ ਮ, ਗ. ऽऽऽ, ऽ. ਭੇਦ ਇਤਨਾ ਹੈ ਕਿ ਹਰੇਕ ਤੁਕ ਵਿਚ ਇੱਕ ਹੀ ਅੱਖਰ ਤਿੰਨ ਵਾਰ ਆਂਉਦਾ ਹੈ. ਏਹ ਛੰਦ ਯੁੱਧ ਸਮੇ ਜੁਝਾਊ ਮਾਰੂ ਲਈਂ ਵਰਤੀਦਾ ਹੈ. ਉਦਾਹਰਨ—

ਤੱ ਤੱ ਤੀਰੰ । ਬੱ ਬੱ ਬੀਰੰ ।
ਢੱ ਢੱ ਢਾਲੰ । ਜੱ ਜੱ ਜ੍ਵਾਲੰ ॥ [ ਦਸਮਗ੍ਰੰਥ, ਰਾਮਾਵਤਾਰ ]

੨. ਇਸ ਦਾ ਪਾਠ "ਤਤ ਤੀਰੰ — ਬਬ ਬੀਰੰ" ਭੀ ਬਹੁਤ ਪੜ੍ਹਦੇ ਹਨ. ਐਸੀ ਦਸ਼ਾ ਵਿੱਚ ਲਕ੍ਸ਼ਣ ਹੈ — ਪ੍ਰਤਿ ਚਰਣ ਸ, ਗ. ।।ऽ, ऽ. ਪਿੰਗਲਗ੍ਰੰਥਾਂ ਵਿੱਚ ਇਸ ਭੇਦ ਦਾ ਨਾਮ "ਦੇਵੀ" ਅਰੁ "ਰਮਾ" ਹੈ.

# ਤ੍ਰਿਣਣਿਣ

ਏਹ "ਅਕਰਾ" "ਅਣਕਾ" ਅਥਵਾ "ਸ਼ਸ਼ਿਵਦਨਾ" ਦਾ ਹੀ ਰੂਪ ਹੈ. ਅਰਥਾਤ ਚਾਰ ਚਰਣ, ਪ੍ਰਤਿ ਚਰਣ ਨ, ਯ. ।।।, ।ऽऽ. ਨਾਮ ਦਾ ਕਾਰਣ ਕੇਵਲ ਯੁੱਧ ਵਿਖੇ ਹੋਣ ਵਾਲੇ

ਸ਼ਬਦਾਂ ਦਾ ਅਨੁਕਰਣ, ਅਰੁ ਮੁੱਢ "ਤ੍ਰਿਣਨਿਣ" ਪਾਠ ਹੈ. ਉਦਾਹਰਣ—

ਤ੍ਰਿਣਨਿਣ ਤੀਰੰ । ਬ੍ਰਿਣਨਿਣ ਬੀਰੰ ।
ਢ੍ਰਿਣਣਣ ਢਾਲੰ । ਜ੍ਰਿਣਣਣ ਜ੍ਵਾਲੰ ॥

[ ਦਸਮਗ੍ਰੰਥ, ਰਾਮਾਵਤਾਰ ]

## ਤ੍ਰਿਭੰਗੀ

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ੩੨ ਮਾਤ੍ਰਾ. ਪਹਿਲਾ ਵਿਸ਼੍ਰਾਮ ੧੦ ਪਰ, ਦੂਜਾ ਅਤੇ ਤੀਜਾ ੮–੮ ਪਰ, ਚੌਥਾ ੬ ਮਾਤ੍ਰਾ ਪਰ, ਅੰਤ ਗੁਰੁ. ਹਰੇਕ ਚਰਣ ਵਿੱਚ ਤਿੰਨ ਭੰਗ (ਅਨੁਪ੍ਰਾਸ) ਹੋਣੇ ਜ਼ਰੂਰੀ ਹੈਨ. ਜੇ ਤੁਕਾਂਤ ਵਿਖੇ ਚੌਥਾ ਅਨੁਪ੍ਰਾਸ ਭੀ ਹੋਵੇ ਤਾਂ ਹੋਰ ਭੀ ਸੁੰਦਰਤਾ ਹੈ. ਉਦਾਹਰਣ—

ਖਗ ਖੰਡ ਬਿਹੰਡੰ, ਖਲ ਦਲ ਖੰਡੰ,
ਅਤਿ ਰਣ ਮੰਡੰ, ਬਰਬੰਡੰ,
ਭੁਜਦੰਡ ਅਖੰਡੰ, ਤੇਜ ਪ੍ਰਚੰਡੰ,
ਜੋਤਿ ਅਮੰਡੰ, ਭਾਨੁਪ੍ਰਭੰ*
ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ,
ਕਿਲਵਿਖ ਹਰਣੰ, ਅਸਿ ਸਰਣੰ,
ਜੈ ਜੈ ਜਗ ਕਾਰਣ, ਸ੍ਰਿਸ੍ਟਿ ਉਬਾਰਣ,
ਮਮ ਪ੍ਰਤਿਪਾਰਣ, ਜੈ ਤੇਗੰ. [ ਵਿਚਿਤ੍ਰਨਾਟਕ ]

* ਸੂਰਯ ਦੀ ਪ੍ਰਭਾ ਨੂੰ ਫਿੱਕਾ ਕਰਣ ਵਾਲਾ.

ਕਵੀਆਂ ਨੇ ਤ੍ਰਿਭੰਗੀ ਦੇ ਅੰਤ ਸਗਣ ਅਤੇ ਯਗਣ ਦਾ ਹੋਣਾ ਬਹੁਤ ਰੋਚਕ ਵਰਣਨ ਕੀਤਾ ਹੈ. ਦੇਖੋ, ਹੇਠ ਲਿਖੇ ਦੋਵੇਂ ਰੂਪ—

੨. ਸਗਣਾਂਤ ਤ੍ਰਿਭੰਗੀ:—

ਅਤਿ ਮੁਦਿਤ ਕਪਾਲੀ, ਕਿਲਕਤ ਕਾਲੀ,
ਅਰਿ ਦਿਸ ਹਾਲੀ, ਚਮਕ ਚਲੀ,
ਬਹੁ ਖਲਭਲਿ ਮਾਚੈ, ਪਲਚਰ* ਨਾਚੈ,
ਰਣ ਛਿਤਿ ਜਾਚੈ, ਰਕਤ ਰਲੀ,
ਡਗਮਗ ਭੂ ਕੰਪੈ, ਰਜ ਨਭ ਝੰਪੈ,
ਰਿਪੁਕਰ ਸੰਪੈ, ਰੁਦਿਤ ਖਲੀ,
ਨਿਰਖਤ ਸੁਰ ਲਾਜੈਂ ,ਦਿੱਗਜ ਭਾਜੈਂ,
ਜਬ ਦਲ ਸਾਜੈਂ, ਸਿੰਘ ਬਲੀ. [ ਸਿੱਖੀ ਪ੍ਰਭਾਕਰ ]

੩. ਯਗਣਾਂਤ ਤ੍ਰਿਭੰਗੀ :—

ਪਿਠ ਕਮਠ ਕੜੱਕੈ, ਬ੍ਰਿਖਭ ਭੜੱਕੈ,
ਭੁਜਗ ਮੜੱਕੈ, ਜਿਹ ਨੰਗੀ,
ਨਦਿ ਨੱਦ ਉਛੱਲੈ, ਉਦਧਿ ਦਹੱਲੈ,
ਪੱਬ ਸੁਹੱਲੈ, ਬਹੁ ਰੰਗੀ,
ਮੁਦ ਯੋਗਨਿ ਬੱਢੈ, ਭੈਰਵ ਚੱਢੈ,
ਨਿਜ ਗਨ ਕੱਢੈ, ਸ਼ਿਵ ਭੰਗੀ,
ਰਣ ਦੁੰਦਭਿ ਬੱਜੈਂ, ਰਿਪੁ ਦੱਲ ਦੱਝੈਂ,
ਸਿੰਘ ਸੁ ਗੱਜੈਂ, ਜਬ ਜੰਗੀ. [ ਸਿੱਖੀਪ੍ਰਭਾਕਰ ]

੪. ਜੇ ਚਾਰੇ ਵਿਸ਼੍ਰਾਮ ਅੱਠ ਅੱਠ ਮਾਤ੍ਰਾ

---

* ਮਾਸ ਖਾਣ ਵਾਲੇ ਜੀਵ.

ਪਰ ਹੋਣ, ਤਦ "ਸੁੰਦਰ" ਸੰਗ੍ਯਾ ਹੈ. ਉਦਾਹਰਣ—

ਵੀਰ ਵਿਸਾਲਾ, ਗਹਿ ਅਸਿ ਢਾਲਾ,
ਰੂਪ ਕਰਾਲਾ, ਰਣ ਕੋ ਚਾਲਾ,
ਰਿਪੁ ਮਨ ਹਾਲਾ, ਹ੍ਵੈ ਭੀਹਾਲਾ,
ਜਨ ਪੀ ਹਾਲਾ,* ਗਿਰ ਦਰਹਾਲਾ.† ×××

## ਤ੍ਰਿਭੰਗੀ ਦੀਰਘ

ਏਹ ਤ੍ਰਿਭੰਗੀ ਛੰਦ ਦਾ ਕੋਈ ਭੇਦ ਨਹੀਂ ਹੈ. ਕੇਵਲ ਵੀਹ ਤ੍ਰਿਭੰਗੀ ਇੱਕ ਥਾਂ ਲਿਖੇ ਜਾਣ ਕਾਰਣ ਲੰਮਾ ਸਤੋਤ੍ਰ ਹੈ, ਜੋ ਚੰਡੀ ਚਰਿਤ੍ਰ ਵਿੱਚੋਂ ਲੈਕੇ ਕਿਸੇ ਲਿਖਾਰੀ ਨੇ ਅਕਾਲ ਉਸਤਤਿ ਵਿੱਚ ਲਿਖਦਿੱਤਾ ਹੈ. ਦੇਖੋ, ਅਕਾਲਉਸਤਤਿ ਦਾ ਅੰਗ ੨੧੧.

੨. ਕਈ ਕਵੀਆਂ ਨੇ ਗਣਛੰਦ ਤ੍ਰਿਭੰਗੀ ਨੂੰ "ਦੀਰਘ" ਪਦਵੀ ਦਿੱਤੀ ਹੈ. ਉਸ ਦਾ ਲਕ੍ਸ਼ਣ ਹੈ— ਚਾਰ ਚਰਣ, ਪ੍ਰਤਿ ਚਰਣ ਛੀ ਨਗਣ, ਦੋ ਸਗਣ, ਇੱਕ ਭਗਣ, ਇੱਕ ਮਗਣ, ਫੇਰ ਇੱਕ ਸਗਣ, ਅੰਤ ਗੁਰੁ. ਕੁੱਲ

---

* ਸ਼ਰਾਬ. † ਤੁਰੰਤ. ਝਟਪਟ.

੩੪ ਅੱਖਰ. ।।।, ।।।, ।।।, ।।।, ।।।, ।।।, ।।ऽ, ।।ऽ, ऽ।।, ऽऽऽ, ।।ऽ, ऽ. ਉਦਾਹਰਣ—

ਸਦ ਗੁਰੁਮਤਿ ਧਰ ਕਰ ਅਨਮਤਿ ਪਰਹਰ,
ਤਜ ਦੇਵਹੁ ਰੀਤੀ ਦੁਖਦਾਈ, ਹੇ ਗੁਰਭਾਈ,
ਕਲੁਖ ਰਹਿਤ ਹੁਇ ਜਨਮ ਸਫਲ ਤਬ,
ਜਬ ਮਨ ਮੇ ਬਸ ਹੈ ਸ਼੍ਰੀ ਗੁਰੁ ਆਈ, ਅੰਤ ਸਹਾਈ

×××

## ਤ੍ਰਿੜਕਾ

ਏਹ ਭੀ "ਅਕਵਾ" ਅਥਵਾ "ਸ਼ਸ਼ਿਵਦਨਾ" ਦਾ ਹੀ ਨਾਮਾਂਤਰ ਹੈ. ਜੈਸੇ "ਤ੍ਰਿਣਕਾ" ਸੰਗ੍ਯਾ ਸ਼ਬਦ ਅਨੁਕਰਣ ਦੇ ਕਾਰਣ ਹੈ, ਤੈਸੇ ਹੀ ਇਸ ਨੂ ਜਾਣੋ.

ਲਛਣ— ਪ੍ਰਤਿ ਚਰਣ ਨ, ਯ. ।।।, ।ऽऽ. ਉਦਾਹਰਣ—

ਤ੍ਰਿੜਰਿੜ ਤੀਰੰ । ਬ੍ਰਿੜਰਿੜ ਬੀਰੰ ।
ਢ੍ਰਿੜਰਿੜ ਢੋਲੰ । ਬ੍ਰਿੜਰਿੜ ਬੋਲੰ ॥

[ ਦਸਮਗ੍ਰੰਥ, ਕਲਕੀ ]

**ਤ੍ਵਰਿਤਗਤਿ** ਦੇਖੋ, ਅੰਮ੍ਰਿਤਗਤਿ ਦਾ ਦੂਜਾ ਰੂਪ.

**ਦਟਪਟਾ** ਦੇਖੋ, ਪਉੜੀ ਦਾ ਰੂਪ ੧੧.

# ਦਿਕਪਾਲ- ਦਿਗਪਾਲ

ਇਸ ਦਾ ਨਾਮ "ਮ੍ਰਿਦੁਗਤਿ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਬਾਰਾਂ ਬਾਰਾਂ ਪਰ ਦੋ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ-

सिद्धादि साधु सेव्यं, धृत वेदि वर्य देहं,
दासानु कम्पितांतः, करणं यमादि गेहं,
ब्रह्मोपदेश कुशलं, गुरु नानकं नमामः,
संसार सिन्धु भीताः, शरणं च तं व्रजामः।

[ ਗੁਰੁ ਨਾਨਕ ਸਤੋਤ੍ਰ ਰਤਨਾਕਰ ]

ਅੰਮ੍ਰਿਤ ਪ੍ਰਦਾਨ ਕਰਤਾ, ਦਾਸਾਨ ਰਾਜ ਦਾਤਾ,
ਹਿਤਦੇਸ਼ ਪੁਤ੍ਰ ਪਜਾਰੇ, ਵਾਰਿੰਤ ਤਾਤ ਮਾਤਾ,
ਸੂਰਤ੍ਵ ਗਜਾਨ ਸ਼ਾਂਤੀ, ਆਗਾਰ ਰਾਜਨੀਤੀ,
ਐਸੇ ਮਹਾਨ ਗੁਰੁ ਸੇ, ਕੀਜੈ ਅਖੰਡ ਪ੍ਰੀਤੀ.

**ਦੀਰਘ ਤ੍ਰਿਭੰਗੀ** ਦੇਖੋ, ਤ੍ਰਿਭੰਗੀ ਦੀਰਘ.

**ਦੁਭੰਗੀ** ਦੇਖੋ, ਡਿਉਢਾ.

**ਦੁਰਮਿਲ** ਦੇਖੋ, ਸਵੈਯੇ ਦਾ ਭੇਦ ੭ ਅਤੇ ੧੫.

# ਦੁਵੱਯਾ- ਦੁਵੈਯਾ

ਇਸ ਨੂ "ਦੋਵੈ" ਭੀ ਆਖਦੇ ਹਨ.

ਲਛਣ— ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੨ ਪਰ, ਅੰਤ ਗੁਰੁ. ਉਦਾਹਰਣ—

ਚਰਨ ਕਮਲ ਕਲਿ ਮਲਹਿ ਨਿਵਾਰਨ,
ਉਰ ਧਰ ਧ੍ਯਾਨਹਿ ਤਿਨ ਕੋ,
ਸ਼੍ਰੀ ਨਾਨਕ ਇਤਿਹਾਸ ਬਖਾਨੋ,
ਦੁਖ ਨਾਸ਼ਕ ਪ੍ਰਨ ਜਿਨ ਕੋ,
ਸੁਸਾ* ਅਵਾਸ ਗਏ ਸੁਖਰਾਸੀ,
ਮਿਲੀ ਸੋਦਰੀ† ਹਿਤ ਸੋ,
ਸਾਦਰ ਮੰਚ ਡਸਾਇ ਬਿਠਾਏ,
ਹਰਖੀ ਸਰਸ ਅਮਿਤ ਸੋ. [ ਨਾਨਕ ਪ੍ਰਕਾਸ਼ ]

੨. ਜੇ ਅੰਤ ਦੋ ਗੁਰੁ ਹੋਣ, ਤਦ ਇਸ ਦੀ "ਸਾਰ" ਅਤੇ "ਲਲਿਤਪਦ" ਸੰਗ੍ਯਾ ਹੈ. ਉਦਾਹਰਣ—

ਸ੍ਰੀਧਰ ਮੋਹਨ ਸਗਲ ਉਪਾਵਨ, ਨਿਰੰਕਾਰ ਸੁਖਦਾਤਾ, ×××
ਜੀਉ ਪਿੰਡ ਤਨ ਮਨ ਸਭ ਪ੍ਰਭੁ ਕਾ, ਸਾਕਤ ਕਹਤੇ ਮੇਰਾ,
ਅਹੰਬੁੱਧਿ ਦੁਰਮਤਿ ਹੈ ਮੈਲੀ, ਬਿਨ ਗੁਰੁ ਭਵਜਲ ਫੇਰਾ.
[ ਭੈਰਉ ਮਹਲਾ ੫ ]

**ਦੇਵਘਨਾਛਰੀ** ਦੇਖੋ, ਘਨਾਛਰੀ ਦਾ ਰੂਪ (ਹ)

**ਦੇਵੀ** ਦੇਖੋ, ਤ੍ਰਿਗਤਾ ਦਾ ਰੂਪ ੨.

---

* ਸ੍ਵਸਾ (ਸ੍ਵਸ੍ਰ) ਭੈਣ. † ਸਹੋਦਰੀ. ਬੀਬੀ ਨਾਨਕੀ.

# ਦੋਹਰਾ-ਦੋਹਾ

ਲਛਣ- ਦੋ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ.* ਇਸ ਲਛਣ ਤੋਂ ਛੁੱਟ, ਵਿਦ੍ਵਾਨਾਂ ਨੇ ਏਹ ਭੀ ਨਿਯਮ ਥਾਪਿਆ ਹੈ ਕਿ ਦੋਹੇ ਦੇ ਆਦਿ ਜਗਣ ਰੂਪ ਇੱਕ ਸ਼ਬਦ ਨਾ ਆਵੇ†.

ਦੋਹੇ ਦੀ ਚਾਲ ਤਦ ਸੁੰਦਰ ਰਹਿੰਦੀ ਹੈ, ਜੇ ਆਦਿ ਦੋ ਡਗਣ ਅਥਵਾ ਢਗਣ ਰੱਖੀਏ, ਅਰਥਾਤ ਚੌਕਲ ਨਾਲ ਚੌਕਲ ਦਾ ਅਤੇ ਤ੍ਰਿੱਕਲ ਨਾਲ ਤ੍ਰਿੱਕਲ ਦਾ ਸੰਯੋਗ ਕਰੀਏ. ਦੋ ਮਾਤ੍ਰਿਕ ਗਣਾਂ ਦੇ ਸੰਯੋਗ ਕਰਕੇ ਹੀ "ਦੋਹਾ" ਨਾਮ ਹੈ.

ਮਾਤ੍ਰਿਕ ਗਣਾਂ ਦੇ ਏਰ ਫੇਰ ਕਰਕੇ ਦੋਹੇ ਦੇ ਅਨੰਤ ਭੇਦ ਕਵੀਆਂ ਨੇ ਕਲਪੇ ਹਨ, ਪਰੰਤੁ

---

* ਕਈ ਕਵੀਆਂ ਨੇ ਦੋਹੇ ਦੇ ਅੰਤ ਨਗਣ ।।।, ਭੀ ਦਿੱਤਾ ਹੈ. ਦੇਖੋ ਉਦਾਹਰਣ ੨.

† ਜੇ ਦੋ ਸ਼ਬਦ ਮਿਲਕੇ ਜਗਣ ਬਣੇ, ਤਦ ਦੋਸ ਨਹੀਂ. ਯਥਾ— ਜਪੋ ਪ੍ਰਭੂ ਮਨ ਲਾਯਕੈ. ਇੱਕ ਜਗਣਾਤਮਕ ਸ਼ਬਦ, ਯਥਾ "ਸਮੀਰ— ਰਮੇਸ਼" ਆਦਿ ਨਹੀਂ ਹੋਣੇ ਚਾਹੀਯੇ.

ਅਸੀਂ ਇਸ ਥਾਂ ਓਹ ਰੂਪ ਦਿਖਾਂਉਦੇ ਹਾਂ ਜੋ ਸਿੱਖਕਾਵ੍ਯ ਵਿੱਚ ਆਏ ਹਨ:—

੧. ਜਿਸ ਦੋਹਰੇ ਵਿੱਚ ਚਾਰ ਗੁਰੁ ਅਤੇ ੪੦ ਲਘੁ ਹੋਣ, ਉਸ ਦੀ "ਵ੍ਯਾਲ" ਸੰਗ੍ਯਾ ਹੈ. ਉਦਾਹਰਣ—

ਤਿੰਹ ਪਰ ਭੂਖਨ ਸ਼ਸ੍ਤ੍ਰ ਲਘੁ, ਰਤਨ ਪੁਰਟ* ਮਯ ਸਾਜ,<br>
ਚਮਕਤ ਦਮਕਤ ਨਵਲ ਛਬਿ, ਝਕਤ ਥਕਤ ਕਵਿਰਾਜ.

[ ਸਿੱਖੀ ਪ੍ਰਭਾਕਰ ]

੨. ਜਿਸ ਦੋਹਰੇ ਵਿੱਚ ੫ ਗੁਰੁ ਅਤੇ ੩੮ ਲਘੁ ਹੋਣ, ਉਸ ਦੀ "ਅਹਿਵਰ" ਸੰਗ੍ਯਾ ਹੈ. ਉਦਾਹਰਣ—

ਸ਼੍ਰੀ ਸਤਗੁਰੁ ਬਰ ਅਮਰ ਜੀ, ਸਰਨ ਨਰਨ ਦੁਖ ਹਰਨ,<br>
ਕਾਰਨ ਕਰਨ ਸੁ ਜਾਨ ਮਨ, ਨਮਸਕਾਰ ਤਿਨ ਚਰਨ.

[ ਨਾਨਕ ਪ੍ਰਕਾਸ਼ ]

੩. ਜਿਸ ਵਿਖੇ ੬ ਗੁਰੁ ਅਤੇ ੩੬ ਲਘੁ ਹੋਣ, ਉਸ ਦਾ ਨਾਮ "ਸ਼ਾਰਦੂਲ" ਹੈ. ਉਦਾਹਰਣ—

ਯਦਿ ਪ੍ਰਤਿਵੰਧਕ ਸਘਨ ਘਨ, ਅਨਗਨ ਭੇ ਮਗ ਬੀਚ,<br>
ਪ੍ਰਲਯ ਪ੍ਰਭੰਜਨਿ† ਪ੍ਰਬਲ ਵਤ, ਦਿਯ ਉਡਾਯ ਹਨ ਨੀਚ.

[ ਸਿੱਖੀ ਪ੍ਰਭਾਕਰ ]

---

* ਸੁਵਰਣ.    † ਪੌਣ.

੪. ਜਿਸ ਦੇ ੭ ਗੁਰੁ ਅਤੇ੩੪ ਲਘੁ ਹੋਣ, ਓਹ "ਮੱਛ" ਦੋਹਾ ਹੈ. ਉਦਾਹਰਣ—

ਤਪ ਕਿਯ ਜਿਨਹਿ ਸਬਾਸਨਾ, ਜਨਮ ਅਨਤ ਧਰ ਸੋਇ,
ਪਾਇ ਰਾਜ ਜਗ ਬਿਖੈ ਫਸ, ਨਰਕ ਗਮਨ ਪੁਨ ਹੋਇ.

[ ਨਾਨਕ ਪ੍ਰਕਾਸ਼ ]

੫. ਜਿਸ ਵਿਚ ੮ ਗੁਰੁ ਅਤੇ ੩੨ ਲਘੁ ਹੋਣ, ਉਸ ਦੀ "ਕੱਛਪ" ਸੰਗਯਾ ਹੈ. ਉਦਾਹਰਣ—

ਸ਼੍ਰੀ ਅੰਗਦ ਕੰਦਨ* ਵਿਘਨ, ਬਦਨ ਸੁ ਮੰਗਲ ਸਾਲ,
ਪਰਨ ਸਰਨ ਕਰ ਚਰਨ ਕੋ, ਨਮਸਕਾਰ ਧਰ ਭਾਲ.

[ ਨਾਨਕ ਪ੍ਰਕਾਸ਼ ]

੬. ਜਿਸ ਵਿਖੇ ੯ ਗੁਰੁ ਅਤੇ ੩੦ ਲਘੁ ਹੋਣ, ਓਹ "ਤ੍ਰਿੱਕਲ" ਦੋਹਾ ਹੈ. ਉਦਾਹਰਣ—

ਦਰਸ਼ਨ ਸ੍ਰੀ ਹਰਿਕ੍ਰਿਸ਼ਨ ਕੋ, ਨਿਪੁਨ ਹਰਨ ਜੁਰ ਤੀਨ,
ਚਰਨ ਮਨੋਹਰ ਬੰਦਨਾ, ਜਿਨ ਸਿੱਖਨ ਸੁਖ ਦੀਨ.

[ ਨਾਨਕ ਪ੍ਰਕਾਸ਼ ]

੭. ਜਿਸ ਦੋਹਰੇ ਵਿਚ ੧੦ ਗੁਰੁ ਅਤੇ ੨੮ ਲਘੁ ਹੋਣ, ਉਹ "ਬਾਨਰ" ਹੈ. ਉਦਾਹਰਣ—

ਸ਼੍ਰੀ ਨਾਨਕ ਪੁਰਸੋਤਮੰ, ਪਮੰ ਪਰਾਵਰ † ਨਾਥ,
ਯੁਗਲ ਚਰਨ ਮੁਰ ਬੰਦਨਾ, ਧਰ ਪਰ ਧਰ ਕਰ ਮਾਥ.

[ ਨਾਨਕ ਪ੍ਰਕਾਸ਼ ]

੮. ਜਿਸ ਵਿਖੇ ੧੧ ਗੁਰ ਅਤੇ ੨੬ ਲਘੁ

---

* ਵਿਨਾਸ਼ਕ. † ਸਰਵੋਤੱਮ.

ਹੋਣ, ਓਹ "ਚਲ" ਅਥਵਾ "ਬਲ" ਸੰਗ੍ਯਾ ਦਾ ਦੋਹਾ ਹੈ. ਉਦਾਹਰਣ—

ਸਾਥ ਨ ਚਾਲੈ ਬਿਨ ਭਜਨ, ਬਿਖਿਆ ਸਗਲੀ ਛਾਰ,
ਹਰਿ ਹਰਿ ਨਾਮ ਕਮਾਵਨਾ, ਨਾਨਕ ਇਹੁ ਧਨ ਸਾਰ.
[ ਸੁਖਮਨੀ ]

੯. ਜਿਸ ਵਿਚ ੧੨ ਗੁਰੁ ਅਤੇ ੨੪ ਲਘੁ ਹੋਣ, ਉਸ ਦੀ "ਚਾਰਣੀ" ਅਥਵਾ "ਪਯੋਧਰ" ਸੰਗ੍ਯਾ ਹੈ.* ਉਦਾਹਰਣ—

ਦੀਨ ਦਰਦ ਦੁਖ ਭੰਜਨਾ, ਘਟ ਘਟ ਨਾਥ ਅਨਾਥ,
ਸਰਣਿ ਤੁਮਾਰੀ ਆਇਓ, ਨਾਨਕ ਕੇ ਪ੍ਰਭੁ ਸਾਥ.
( ਸੁਖਮਨੀ ]

ਜਿਸ ਨੋ ਸਾਜਨ ਰਾਖਸੀ, ਦੁਸ਼ਮਨ ਕੌਨ ਵਿਚਾਰ ?
ਛ੍ਵੈ ਨ ਸਕੈ ਤਿਹ ਛਾਂਹ ਕੋ, ਨਿਹਫਲ ਜਾਤ ਗਵਾਰ.
( ਵਿਚਿਤ੍ਰ ਨਾਟਕ )

੧੦. ਜਿਸ ਵਿਚ ੧੩ ਗੁਰੁ ਅਤੇ ੨੨ ਲਘੁ ਹੋਣ, ਉਸ ਦਾ ਨਾਮ "ਗਯੰਦ" ਅਥਵਾ "ਮਦਕਲ" ਹੈ. ਉਦਾਹਰਣ—

ਏਕ ਸਮੇ ਸ੍ਰੀ ਆਤਮਾ, ਉਚਰਯੋ ਮਤਿ ਸੋ ਬੈਨ,
ਸਬ ਪ੍ਰਤਾਪ ਜਗਦੀਸ ਕੋ, ਕਹੋ ਸਕਲ ਬਿਧਿ ਤੈਨ.
[ ਅਕਾਲ ਉਸਤਤਿ ]

੧੧. ਚੌਦਾਂ ਗੁਰੁ ਅਤੇ ਵੀਹ ਲਘੁ ਵਾਲਾ ਦੋਹਾ "ਹੰਸ" ਹੈ. ਉਦਾਹਰਣ—

---

* ਦੇਖੋ, ਸੁਭਟੇਂਦ੍ਰ ਦਾ ਫ਼ੁਟਨੋਟ.

ਏਕੰਕਾਰਾ ਸਤਗੁਰੂ, ਜਿਹ ਪ੍ਰਸਾਦਿ ਸਚੁ* ਹੋਇ,
ਵਾਹਗੁਰੂ ਜੀ ਕੀ ਫਤੇ, ਵਿਘਨ ਵਿਨਾਸਨ ਸੋਇ.

[ ਨਾਨਕ ਪ੍ਰਕਾਸ਼ ]

**੧੨. ਪੰਦ੍ਰਾਂ ਗੁਰੁ ਅਤੇ ੧੮ ਲਘੁ ਵਾਲਾ ਦੋਹਰਾ "ਨਰ" ਹੈ. ਉਦਾਹਰਣ-**

ਹਉਮੈ ਏਹਾ ਜਾਤਿ ਹੈ ਹਉਮੈ, ਕਰਮ ਕਮਾਹਿ,
ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ.

[ ਵਾਰ ਆਸਾ ]

**੧੩. ਜਿਸ ਵਿਖੇ ੧੬ ਗੁਰੁ ਅਤੇ ੧੬ ਲਘੁ ਹੋਣ, ਉਹ "ਕਰਭ" ਦੋਹਾ ਹੈ. ਉਦਾਹਰਣ-**

ਕਹੋ ਸੁ ਸਮ ਕਾਂਸੋ ਕਹੈਂ, ਦਮ ਕੋ ਕਹਾਂ ਕਹੰਤ ?
ਕੋ ਸੂਰਾ ਦਾਤਾ ਕਵਨ, ਕਹੋ ਤੰਤ ਕੋ ਮੰਤ ?

[ ਅਕਾਲ ਉਸਤਤਿ ]

**੧੪. ਜਿਸ ਵਿਚ ੧੭ ਗੁਰੁ ਅਤੇ ੧੪ ਲਘੁ ਹੋਣ, ਉਸ ਦੀ "ਮਰਕਟ" ਸੰਗਯਾ ਹੈ. ਉਦਾਹਰਣ-**

ਕਹਾਂ ਨੇਮ ਸੰਜਮ ਕਹਾਂ, ਕਹਾਂ ਗਯਾਨ ਅਗਯਾਨ ?
ਕੋ ਰੋਗੀ ਸੋਗੀ ਕਵਨ, ਕਹਾਂ ਭਰੰਮ ਕੀ ਹਾਨ ?

[ ਅਕਾਲਉਸਤਤਿ ]

**੧੫. ਜਿਸ ਦੋਹੇ ਵਿੱਚ ੧੮ ਗੁਰੁ ਅਤੇ ੧੨ ਲਘੁ ਹੋਣ, ਉਸ ਦੀ "ਮੰਡੂਕ" ਸੰਗਯਾ ਹੈ. ਉਦਾਹਰਣ-**

---

* ਆਨੰਦ.

ਮੈਂ ਭੋਲਾਵਾ† ਪੱਗ ਦਾ, ਮਤ ਮੈਲੀ ਹੋਜਾਇ,
ਗਹਿਲਾ‡ ਰੂਹ ਨ ਜਾਣਈ, ਸਿਰ ਭੀ ਮਿੱਟੀ ਖਾਇ.

[ ਸਲੋਕ ਸ਼ੇਖ ਫਰੀਦ ਜੀ ]

੧੬. ਉੱਨੀ ਗੁਰੁ ਅਤੇ ਦਸ ਲਘੁ ਵਾਲਾ ਦੋਹਾ "ਸ਼ਯੇਨ" ਹੈ. ਉਦਾਹਰਣ—

ਪੂਰਾ ਪ੍ਰਭੁ ਆਰਾਧਿਆ, ਪੂਰਾ ਜਾਕਾ ਨਾਉ,
ਨਾਨਕ ਪੂਰਾ ਪਾਇਆ, ਪੂਰੇ ਕੇ ਗੁਨ ਗਾਉ.

[ ਸੁਖਮਨੀ ]

੧੭. ਜਿਸ ਵਿੱਚ ੨੧ ਗੁਰੁ ਅਤੇ ੬ ਲਘੁ ਹੋਣ, ਉਸ ਦੋਹੇ ਦੀ "ਭ੍ਰਾਮਰ" ਸੰਗਯਾ ਹੈ. ਉਦਾਹਰਣ—

ਸ਼੍ਰੀ ਗੁਰੁ ਪਯਾਰੇ ਖ਼ਾਲਸੇ, ਬਾਂਕੇ ਭਾਰੀ ਬੀਰ,
ਵੈਰਾਗੀ ਤਯਾਗੀ ਤਪੀ, ਗਯਾਨੀ ਧਯਾਨੀ ਧੀਰ.

[ ਸਿੱਖੀ ਪ੍ਰਭਾਕਰ ]

੧੮. ਸਰਬਲੋਹ ਵਿੱਚ "ਦੋਹਰਾ ਵਡਾ" ਸਿਰਲੇਖ ਹੇਠ ੨੯ ਮਾਤ੍ਰਾ ਦਾ ਦੋਹਾ ਛੰਦ ਹੈ. ਪਹਿਲਾ ਵਿਸ਼੍ਰਾਮ ੧੫ ਪਰ, ਦੂਜਾ ੧੩ ਮਾਤ੍ਰਾ ਪਰ, ਅੰਤ ਗੁਰੁ ਲਘੁ. ਉਦਾਹਰਣ—

ਹੈ ਚਤੁਰ ਬਹੁਤ ਅਗ੍ਯਾਕਰੀ, ਨਰਸਿੰਘੀ ਜਿੰਹ ਕੋ ਭੇਸ,
ਪ੍ਰਹਲਾਦ ਉਬਾਰਯੋ ਦੁਖ ਹਰਯੋ, ਹਰਨਾਖਸ ਹਰਯੋ ਨਰੇਸ਼.

---

† ਫ਼ਿਕਰ. ਅੰਦੇਸ਼ਾ. ‡ ਗ਼ਾਫ਼ਿਲ.

## ਦੋਧਕ

ਇਸ ਦਾ ਨਾਮ "ਬੰਧੁ" ਭੀ ਹੈ.

ਲਛਣ – ਚਾਰ ਚਰਣ, ਪ੍ਰਤਿ ਚਰਣ ਤਿੰਨ ਭਗਣ, ਦੋ ਗੁਰੁ. ऽ।।, ऽ।।, ऽ।।, ऽ, ऽ. ਉਦਾਹਰਣ-

ਬਜਾਹ ਸੁਤਾ ਨ੍ਰਿਪਕੀ ਨ੍ਰਿਪ ਬਾਲੰ,
ਮਾਂਗ ਬਿਦਾ ਮੁਖ ਲੀਨ ਉਤਾਲੰ,
ਸਾਜਨ ਬਾਜਿ ਚਲੇ ਗਜ ਸੰਜੁਤ,
ਦੇਸਨ ਏਸ ਨਰੇਸਨ ਕੇ ਸੁਤ.

[ ਰਾਮਾਵਤਾਰ ]

ਬਾਂਹ ਗਈ ਤੁ ਨਿਬਾਹ ਦਈ ਹੈ,
ਪ੍ਰੀਤਿ ਕਦੀ ਨਹਿ ਭੰਗ ਕਈ ਹੈ,
ਸ੍ਵਾਰਥ ਤਯਾਗ ਕਰੰਤ ਭਲਾਈ,
ਹੈਂ ਗੁਰੁ ਕੇ ਸਿਖ ਤੇ ਜਗ ਭਾਈ.

੨. ਦਸਮਗ੍ਰੰਥ ਵਿਖੇ "ਮੋਦਕ" ਛੰਦ ਦਾ ਨਾਮਾਂਤਰ ਭੀ ਦੋਧਕ ਆਯਾ ਹੈ.

ਲਛਣ – ਚਾਰ ਚਰਣ, ਪ੍ਰਤਿ ਚਰਣ ਚਾਰ ਭਗਣ ऽ।।, ऽ।।, ऽ।।, ऽ।।. ਉਦਾਹਰਣ–

ਬਾਹ ਕ੍ਰਿਪਾਣ ਸੁ ਬਾਣ ਭਟੰਗਣ,
ਅੰਤ ਗਿਰੇ ਪੁਨ ਜੂਝ ਮਹਾ ਰਣ. ×××

[ ਦਸਮਗ੍ਰੰਥ, ਨਰਸਿੰਘਾਵਤਾਰ ]

## ਦੋਵੈ ਦੇਖੋ, ਦੁਵੈਯਾ.

# ਦੰਡਕ

ਕੇਸ਼ਵ ਦਾਸ ਆਦਿਕ ਅਨੇਕ ਕਵੀਆਂ ਨੇ ਕਬਿੱਤ ਦੀ ਥਾਂ ਦੰਡਕ ਪਦ ਲਿਖਿਆ ਹੈ, ਪਰੰਤੂ ਏਹ ਸਮਾਨਯ ਨਾਮ ਹੈ, ਵਿਸ਼ੇਸ ਨਹੀਂ. ਜੋ ਛੰਦ ੩੨ ਮਾਤ੍ਰਾ ਤੋਂ ਅਧਿਕ, ਪ੍ਰਤਿ ਚਰਣ ਰਖਦੇ ਹਨ, ਉਹ "ਮਾਤ੍ਰਿਕ ਦੰਡਕ," ਅਰ ਜੋ ਛੰਦ ਪ੍ਰਤਿ ਚਰਣ ੨੬ ਅੱਖਰਾਂ ਤੋਂ ਅਧਿਕ ਵਾਲੇ ਹਨ, ਉਹ "ਵਰਣ ਦੰਡਕ" ਕਹਾਉਂਦੇ ਹਨ.

ਕਰਖਾ ਕਬਿੱਤ ਆਦਿਕ ਛੰਦ "ਦੰਡਕ" ਹੈਨ. ਜੈਸੇ ਕੇਵਲ "ਛੰਦ" ਪਦ ਕਈ ਥਾਂਈ ਕਵਿ ਲਿਖ ਦਿੰਦੇ ਹਨ, ਤੈਸੇ ਹੀ "ਦੰਡਕ" ਪਦ ਲਿਖਣ ਦੀ ਰੀਤੀ ਪੈ ਗਈ ਹੈ, ਪਰੰਤੂ ਇਹ ਉੱਤਮ ਨਹੀਂ, ਕਯੋਂਕਿ ਪਾਠਕ ਨੂੰ ਨਿਸ਼ਚਯ ਨਹੀਂ ਹੋ ਸਕਦਾ ਕਿ ਇਹ ਕੇਹੜਾ ਦੰਡਕ ਹੈ.

**ਦੰਡਕਲਾ** ਦੇਖੋ, ਸਵੈਯੇ ਦਾ ਰੂਪ ੪.

**ਦ੍ਰੁਤਵਿਲੰਬਿਤਾ** ਦੇਖੋ, ਸੁੰਦਰੀ ਦਾ ਰੂਪ ੨.

**ਦੂਮਿਲ-ਦੂਮਿਲਾ** ਦੇਖੋ, ਦੁਰਮਿਲਾ.

**ਧੌਵਲ** ਦੇਖੋ ਛੱਪਯ ਦਾ ਰੂਪ ੫.

**ਧ੍ਰੁਪਦ** ਦੇਖੋ, ਧ੍ਰੁਵਪਦ.

**ਧ੍ਰੁਵ** ਦੇਖੋ, ਬਰਵੈ.

## ਧ੍ਰੁਵਪਦ

ਏਹ ਛੰਦ ਜਾਤਿ ਨਹੀਂ, ਕਿੰਤੂ ਸੰਗੀਤ ਮਤ ਅਨੁਸਾਰ ਚਾਰ ਤਾਲ ਦਾ ਗੀਤ ਹੈ,* ਜਿਸ ਵਿੱਚ ਸਥਾਈ, ਅੰਤਰਾ, ਸੰਚਾਰੀ ਅਤੇ ਆਭੋਗ ਦੇ ਪਦ ਹੋਯਾ ਕਰਦੇ ਹਨ. ਪਦਾਂ ਦੀ ਗਿਣਤੀ ਚਾਰ ਤੋਂ ਲੈਕੇ ਛੀ ਤਕ ਹੁੰਦੀ ਹੈ.† ਅੱਖਰਾਂ ਦੀ ਗਿਣਤੀ ਪ੍ਰਤਿ ਚਰਣ ੧੧ ਤੋਂ ਲੈਕੇ ੨੬ ਤੀਕ ਹੋਯਾ ਕਰਦੀ ਹੈ. ਕਿਤਨਿਆਂ ਦੇ ਅਕਰ ਇਸ ਤੋਂ ਭੀ ਵਧੀਕ ਹੋਯਾ ਕਰਦੇ ਹਨ, ਅਰੁ ਖ਼ਾਸ ਕਰਕੇ ਦੂਜਾ ਚਰਣ ਹੋਰਨਾਂ ਨਾਲੋਂ ਜਾਦਾ ਲੰਮਾ ਹੁੰਦਾ ਹੈ.

---

* ਧ੍ਰੁਵਪਦ ਹੋਰ ਤਾਰਾਂ ਵਿੱਚ ਭੀ ਹੋਯਾ ਕਰਦੇ ਹਨ, ਪਰੰਤੂ ਵਿਸ਼ੇਸ ਕਰਕੇ ਚਾਰ ਤਾਲ ਦਾ ਗੀਤ ਹੈ.

† ਛੀ ਪਦ ਦਾ ਧ੍ਰੁਵਪਦ ਉੱਤਮ, ਪੰਜ ਦਾ ਮੱਧਮ ਅਤੇ ਚਾਰ ਦਾ ਅਧਮ ਹੁੰਦਾ ਹੈ.

# ਨਗਸ੍ਰੂਪਿਣੀ - ਨਗਸਰੂਪੀ ਨਗਸ੍ਵਰੂਪਿਣੀ

ਇਸ ਦਾ ਨਾਮ "ਪ੍ਰਮਾਣਿਕਾ" ਭੀ ਹੈ.

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਜ, ਰ, ਲ, ਗ. ।ऽ।, ऽ।ऽ, ।, ऽ. ਉਦਾਹਰਣ-

ਅਨੇਕ ਸੰਤ ਤਾਰਣੰ। ਅਦੇਵ ਦੇਵ ਕਾਰਣੰ।
ਸੁਰੇਸ ਭਾਇ ਰੂਪਿਣੰ। ਸਮ੍ਰਿਧਿ ਸਿੱਧਿ ਕੂਪਣੰ॥

[ ਦਸਮਗ੍ਰੰਥ, ਰਾਮਾਵਤਾਰ ]

## ਨਗਸ੍ਵਰੂਪੀ ਅਰਧ

ਇਸ ਦਾ ਨਾਮ "ਸੁਧੀ" ਭੀ ਹੈ.

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਜ, ਗ. ।ऽ।, ऽ. ਉਦਾਹਰਣ-

ਨ ਲਾਜਿਯੈ। ਨ ਭਾਜਿਯੈ।
ਰਘੇਸ਼ ਕੋ। ਬਨੇਸ਼ ਕੋ* ॥ [ਦਸਮਗ੍ਰੰਥ, ਰਾਮਾਵਤਾਰ ]

## ਨਰ ਦੇਖੋ, ਦੋਹਰੇ ਦਾ ਰੂਪ ੧੨.

## ਨਰਹਰਿ ਦੇਖੋ, ਨਵਨਾਮਕ.

---

*ਕੇਕਈ ਨੇ ਦਸ਼ਰਥ ਨੂੰ ਆਖਿਆ, ਕਿ ਬਚਨ ਤੋਂ ਭੱਜੋ ਨਾ, ਰਾਮ ਨੂੰ ਬਣ ਦਾ ਸ੍ਵਾਮੀ ਕਰੋ.

# ਨਰਾਚ- ਨਰਾਜ

ਇਸ ਦਾ ਨਾਮ "ਨਾਗਰਾਜ" "ਪੰਚਚਾਮ-ਰ" ਅਤੇ "ਵਿਚਿਤ੍ਰਾ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਲਘੁ ਗੁਰੁ ਕ੍ਰਮ ਨਾਲ ੧੬ ਅੱਖਰ, ਅੱਠ ਅੱਠ ਅੱਖਰਾਂ ਪਰ ਦੋ ਵਿਸ਼੍ਰਾਮ. ਅਥਵਾ ਪ੍ਰਤਿ ਚਰਣ ਜ, ਰ, ਜ, ਰ, ਜ, ਗ. ISI, SIS, ISI, SIS, ISI, S.

ਉਦਾਹਰਣ-

ਅਗੰਜ ਆਦਿ ਦੇਵ ਹੈ, ਅਭੰਜ ਭੰਜ ਜਾਨਿਐ,
ਅਭੂਤ ਭੂਤ ਹੈ ਸਦਾ, ਅਗੰਜ ਗੰਜ ਮਾਨਿਐ,
ਅਦੇਵ ਦੇਵ ਦੇਵ ਹੈ, ਸਦਾ ਅਭੇਵ ਨਾਥ ਹੈ,
ਸਮਸੁ ਸਿੱਧਿ ਬ੍ਰਿੱਧਿਦਾ, ਸਦੀਵ ਸਰਬੱ ਸਾਥ ਹੈ.

[ਅਕਾਲ ਉਸਤਤਿ]

अनन्त विघ्न घातकं, विनष्ट सर्व पातकं,
स्वभूयशोऽम्बु चातकं, स्वभक्त चित्त शातकम्,
सुरेन्द्र चन्द्र नायकं, सु भुक्ति मुक्ति दायकं,
कुवासनारि सायकं, नमामि नानकं गुरुम्,

[ ਗੁਰੁ ਨਾਨਕ ਸਤੋਤ੍ਰਰਤਨਾਕਰ ]

# ਨਰਾਜ ਅਰਧ

ਏਹ ਨਗਸ੍ਵਰੂਪਿਣੀ ਅਥਵਾ ਪ੍ਰਮਾਣਿਕਾ ਦਾ ਹੀ ਰੂਪ ਹੈ, ਅਰੁ ਨਰਾਜ ਛੰਦ ਦਾ ਅੱਧਾ ਰੂਪ

ਹੈ. ਅਰਥਾਤ ਲਘੁ ਗੁਰੁ ਕ੍ਰਮ ਨਾਲ ਪ੍ਰਤਿ ਚਰਣ ਅੱਠ ਅੱਖਰ, ਅਥਵਾ ਜ, ਰ, ਲ, ਗ. ।ऽ।, ऽ।ऽ, ।, ऽ. ਉਦਾਹਰਣ—

ਸੁ ਧੂਮ ਧੂਮ ਧੂਮ ਹੀ* । ਕਰੰਤ ਸੈਨ ਭੂਮਹੀ ।
ਬਿਅੰਤ ਧਜਾਨ ਧਜਾਵਹੀ । ਦੁਰੰਤ† ਠੌਰ ਪਾਵਹੀ ।

[ ਦਸਮਗ੍ਰੰਥ, ਸੂਰਯਾਵਤਾਰ ]

## ਨਰਾਜ ਬ੍ਰਿੱਧ

ਲਘੁ ਨਰਾਜ ਦੇ ਮੁਕਾਬਲੇ "ਬ੍ਰਿੱਧ" ਪਦ ਹੈ, ਵਾਸਤਵ ਵਿੱਚ ਇਹ ਨਰਾਜ ਦਾ ਪੂਰਾ ਰੂਪ ਹੈ. ਦੇਖੋ, ਨਰਾਜ ਦਾ ਲਛਣ. ਉਦਾਹਰਣ—

ਚਲੀ ਸੁਕੰਤ‡ ਸ਼ੀਘ੍ਰਸੀ ਕ੍ਰਿਪਾਣ ਪਾਣਿ ਧਾਰਕੈ,
ਉਠੇ ਸੁ ਗ੍ਰਿੱਧ ਬ੍ਰਿੱਧ ਔਰ ਡਾਕਨੀ ਡਕਾਰਕੈ. ×××

[ਦਸਮਗ੍ਰੰਥ, ਚੰਡੀ ਚਰਿਤ੍ਰ ੨]

੨. ਕਈ ਕਵੀਆਂ ਨੇ "ਅਨੰਗਸ਼ੇਖਰ" ਛੰਦ ਨੂੰ ਨਰਾਚਵ੍ਰਿੱਧ ਅਥਵਾ "ਮਹਾਨਰਾਚ" ਲਿਖਿਆ ਹੈ. ਦੇਖੋ, ਅਨੰਗਸ਼ੇਖਰ.

## ਨਰਾਜ ਲਘੁ

ਇਸ ਦਾ ਨਾਮ "ਸੁਧੀ" ਅਤੇ "ਹੋਹਾ" ਭੀ ਹੈ.

---

* ਧੂਣਾਂ ਦੇ ਧੂੰਏ ਨੂੰ ਸਹਾਰਦੇ ਹੈਨ. † ਕਠਿਨ. ਜਿਸ ਦਾ ਪ੍ਰਾਪਤ ਹੋਣਾ ਔਖਾ ਹੋਵੇ. ‡ ਸੂੰਕਦੀ ਹੋਈ. ਭਯੰਕਰ ਧੁਨੀ ਕਰਦੀ ਹੋਈ.

ਲਛਣ- ਚਾਰ ਚਰਣ, ਪ੍ਰਤਿ ਚਰਣ ਲਘੁ ਗੁਰੁ ਕ੍ਰਮ ਨਾਲ ਚਾਰ ਅੱਖਰ, ਅਥਵਾ ਜ, ਗ. ।ऽ।, ऽ. ਉਦਾਹਰਣ-

ਜਲੇ ਹਰੀ। ਥਲੇ ਹਰੀ।
ਉਰੇ ਹਰੀ। ਬਨੇ ਹਰੀ॥ [ ਅਕਾਲਉਸਤਤਿ ]

## ਨਵਨਾਮਕ

ਇਸ ਦਾ ਨਾਮ "ਨਰਹਰਿ" ਭੀ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਦੋ ਨਗਣ, ਦੋ ਲਘੁ. ।।।, ।।।, ।, ।. ਉਦਾਹਰਣ-

ਤਰ ਭਰ ਪਰ ਸਰ।§ ਨਿਰਖਤ ਸੁਰ ਨਰ।
ਹਰਪੁਰ ਪੁਰ ਕਰ ঃঃ। ਨਿਰਖਤ ਬਰ ਨਰ।
[ ਦਸਮਗ੍ਰੰਥ, ਰਾਮਾਵਤਾਰ ]

## ਨਵਪਦੀ

ਏਹ ਚੌਪਈ ਅਤੇ ਅੜਿੱਲ ਦਾ ਹੀ ਇੱਕ ਰੂਪ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਸੋਲਾਂ ਮਾਤ੍ਰਾ, ਅੰਤ ਭਗਣ ऽ।।. ਉਦਾਹਰਣ-

ਜਹਿਂ ਤਹਿਂ ਕਰਨ ਲਗੇ ਸਭ ਪਾਪਨ,
ਧਰਮ ਕਰਮ ਤਜਕਰ ਹਰਿਜਾਪਨ,

---

§ ਤੀਰਾਂ ਦੀ ਤੜਭੜ. (ਘੋਰਧੁਨੀ) ਮਚਗਈ.

ঃঃ ਸ਼ਿਵਲੋਕ (ਮਰਿਆਂ ਨਾਲ) ਭਰਗਯਾ.

ਪਾਹਨ ਕਉ ਸੁ ਕਰਤ ਸਭਿ ਬੰਦਨ,
ਡਾਰਤ ਧੂਪ ਦੀਪ ਸਿਰ ਚੰਦਨ. [ ਦਸਮਗ੍ਰੰਥ, ਕਲਕੀ ]

**ਨਾਗਰਾਜ** ਦੇਖੋ, ਨਰਾਜ.

**ਨਾਯਕ** ਦੇਖੋ, ਬਹਿਰ ਤਵੀਲ.

## ਨਾਰਾਚ

ਕਈ ਥਾਂਈ ਨਰਾਚ ਦੀ ਥਾਂ ਨਾਰਾਚ ਸਿਰਲੇਖ ਦੇਖੀਦਾ ਹੈ, ਪਰੰਤੂ ਨਾਰਾਚ ਭਿੰਨ ਛੰਦ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ਦੋ ਨਗਣ, ਚਾਰ ਰਗਣ. III, III, SIS, SIS, SIS, SIS. ਨੌ ਨੌ ਅਛਰਾਂ ਪਰ ਵਿਸ਼੍ਰਾਮ. ਇਸ ਦਾ ਨਾਮ "ਮਹਾਂਮਾਲਿਕਾ" ਭੀ ਹੈ. ਉਦਾਹਰਣ—

ਕਰਤ ਨਰ ਸਦਾ ਰੁਚੀ, ਧਰਮ ਕੇ ਕਰਮ ਮੇ ਪ੍ਰੇਮ ਸੇ,
ਜਗਤ ਮਹਿ ਸੁਖੀ ਰਹੈ, ਅੰਤ ਕੋ ਮੋਖ ਹ੍ਵੈ ਨੇਮ ਸੇ. ×××

## ਨਿਸਪਾਲ -- ਨਿਸਪਾਲਿਕਾ -- ਨਿਸ਼ਿਪਾਲ

ਲਛਣ— ਚਾਰ ਚਰਣ, ਪ੍ਰਤਿ ਚਰਣ ਭ, ਜ, ਸ, ਨ, ਰ. SII, ISI, IIS, III, SIS.

ਉਦਾਹਰਣ—

ਧਾਇ ਭਟ ਆਇ ਰਿਸ ਖਾਇ ਅਸਿ ਝਾਰਹੀਂ,
ਸ਼ੋਰ ਕਰ ਜੋਰ ਸਰ ਤੋਰ ਅਰਿ ਡਾਰਹੀਂ,
ਪ੍ਰਾਨ ਤਜ ਪੈ ਨ ਭਜ ਭੂਮਿਰਣ ਸ਼ੋਭਹੀਂ,
ਪੇਖ ਛਬਿ ਦੇਖ ਦੁਤਿ ਨਾਰਿਸੁਰ* ਲੋਭਹੀਂ.

[ਦਸਮਗ੍ਰੰਥ, ਕਲਕੀ]

## ਨਿਸਾਕਰ ਦੇਖੋ, ਸਵੈਯੇ ਦਾ ਰੂਪ ੪.

## ਨਿਸ਼ਾਨੀ †

ਇਸ ਦਾ ਨਾਮ "ਉਪਮਾਨ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੦ ਪਰ, ਅੰਤ ਦੋ ਗੁਰੁ. ਉਦਾਹਰਣ—

ਭਲੀ ਸੁਹਾਵੀ ਛਾਪਰੀ, ਜਾਮਹਿ ਗੁਨ ਗਾਏ,
ਕਿਤਹੀ ਕਾਮ ਨ ਧੌਲਹਰ, ਜਿਤੁ ਹਰਿ ਬਿਸਰਾਏ. ××

[ਸੂਹੀ ਮਹਲਾ ੫]

ਨਾਮ ਧਿਆਵਹੁ ਸਦ ਸਦਾ, ਹਰਿ ਹਰਿ ਮਨ ਰੰਗੇ.
ਜੀਉ ਪ੍ਰਾਣ ਧਨ ਗੁਰੂ ਹੈ, ਨਾਨਕ ਕੈ ਸੰਗੇ. ××

[ਆਸਾ ਮਹਲਾ ੫]

---

* ਦੇਵਾਂਗਨਾ. ਅਪਸਰਾ.

† ਕਈ ਵਿਦ੍ਵਾਨਾਂ ਦਾ ਖ਼ਯਾਲ ਹੈ ਕਿ "ਨਿਸ਼ੇਨੀ" ਪਦ ਦੀ ਥਾਂ "ਨਿਸ਼ਾਨੀ" ਪਦ ਕਵੀਆਂ ਨੇ ਭੁੱਲ ਕੇ ਲਿਖ ਦਿੱਤਾ ਹੈ. ਦੇਖੋ, ਪਉੜੀ ਦਾ ਫ਼ੁਟਨੋਟ.

ਸੰਗ ਬਾਲਕਨ ਖੇਲਹੀਂ, ਨਿਤ ਗੁਰੂ ਕ੍ਰਿਪਾਲਾ,
ਹਰਖ ਸ਼ੋਕ ਨਹਿ ਜਿਨਹੁ ਕੇ, ਇਕਰਸ ਸਭ ਕਾਲਾ. ××
[ ਗੁਰੁਪ੍ਰਤਾਪ, ਸੂਰਯ ]

ਦੇਖੋ, ਪਉੜੀ ਦਾ ਭੇਦ ੧੧.

**ਨਿਸਿਪਾਲਕਾ** ਦੇਖੋ, ਨਿਸਪਾਲ.

**ਨਿਤਾ** ਦੇਖੋ, ਕਲਸ ਦਾ ਰੂਪ ੩.

**ਨੀਸਾਨੀ** ਦੇਖੋ, ਨਿਸਾਨੀ.

**ਨੀਲ** ਦੇਖੋ, ਬਿਸੇਖ.

**ਨੰਦਾ** ਦੇਖੋ, ਬਰਵਾ.

## ਪਉੜੀ*

ਢਾਢੀ ਲੋਕ ਯੁੱਧ ਦਾ ਪ੍ਰਸੰਗ ਵਾਰਤਿਕ ਸੁਣਾਕੇ ਉਸੇ ਦਾ ਸਾਰ ਪਉੜੀ ਛੰਦ ਵਿੱਚ ਲਯ ਤਾਰ ਸਾਥ ਮ੍ਰਿਦੰਗ ਦੀ ਸਹਾਯਤਾ ਨਾਲ ਗਾਕੇ ਪ੍ਰਕਰਣ ਸਮਾਪਤ ਕਰਦੇ ਹਨ, ਪਉੜੀ

---

* ਛੰਦਗ੍ਰੰਥਾਂ ਵਿਖੇ ਨਿਸ਼ੇਨੀ (ਨਿ:ਸ਼੍ਰੇਣੀ ) ਛੰਦ ਆਯਾ ਹੈ, ਜਿਸ ਦਾ ਉੱਲਥਾ ਪੌੜੀ ਹੈ. ਨਿਸ਼ੇਨੀ ਦਾ ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ੧੩—੧੦ ਪਰ ਵਿਸ਼੍ਰਾਮ, ਅੰਤ ਗੁਰੁ. ਦੇਖੋ, ਪੌੜੀ ਦਾ ਰੂਪ ੧੧ ਅਤੇ ਨਿਸਾਨੀ ਛੰਦ ਦਾ ਫੁਟ ਨੋਟ.

ਨਾਮ ਵਿਸ਼੍ਰਾਮ ਦਾ ਹੈ. ਇਸ ਛੰਦ ਵਿੱਚ ਯੁੱਧ ਦੀਆਂ ਵਾਰਾਂ ਰਚੀਦੀਆਂ ਹੈਨ. ਸ੍ਰੀ ਗੁਰੂ ਸਾਹਿਬ ਨੇ ਪੁਰਾਣੀ ਧਾਰਣਾ ਅਨੁਸਾਰ ਗੁਰਬਾ-ਣੀ ਦੀਆਂ ਪੌੜੀਆਂ ਢਾਡੀ ਅਰੁ ਰਾਗੀਆਂ ਨੂੰ ਸਿਖਾਈਆਂ ਸਨ.† ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕ ਛੰਦ "ਪਉੜੀ" ਸਿਰਲੇਖ ਹੇਠ ਦੇਖੇ ਜਾਂਦੇ ਹਨ. ਭਾਈ ਗੁਰਦਾਸ ਜੀ ਦੀ ਵਾਰਾਂ ਦੇ ਪਦ ਭੀ ਪਉੜੀ ਨਾਮ ਤੋਂ ਹੀ ਪ੍ਰਸਿੱਧ ਹੈਨ. ਇਹ ਛੰਦ ਸਮ ਅਤੇ ਵਿਖਮ ਦੋਵੇਂ ਪ੍ਰਕਾਰ ਦਾ ਦੇਖੀਦਾ ਹੈ. ਸਿੱਖ ਕਾਵ੍ਯ ਵਿੱਚ ਇਸ ਦੇ ਸਰੂਪ ਏਹ ਹੈਨ:—

੧. ਦੋਹਾ ਰੂਪ ਪਉੜੀ ਅੱਠ ਚਰਣ ਦੀ.

ਉਦਾਹਰਣ—

ਰੇ ਮਨ ਬਿਨ ਹਰਿ ਜਹਿ ਰਹਉ, ਤਹਿ ਤਹਿ ਬੰਧਨ ਪਾਹਿ,
ਜਿਹ ਬਿਧਿ ਕਤਹੁ ਨ ਛੂਟੀਐ, ਸਾਕਤ ਤੇਊ ਕਮਾਹਿ. ×××
[ ਬਾਵਨਅਖਰੀ ]

੨. ਚਉਪਈ ਰੂਪ ਪਉੜੀ ਅੱਠ ਚਰਣ

---

† ਪੌੜੀ ਗਾਕੇ, ਰਾਗੀ ਉਸ ਦਾ ਸਾਧਾਰਣ ਪਾਠ ਇਸ ਲਈਂ ਕਰਦੇ ਹਨ ਕਿ ਦ੍ਰੁਤ ਲਯ ਵਿੱਚ ਮ੍ਰਿਦੰਗ ਅਥਵਾ ਢੱਡਦੇ ਬਾਜ ਸਾਥ ਗਾਏ ਪਦ, ਸ਼੍ਰੋਤਿਆਂ ਦੀ ਸਮਝ ਵਿੱਚ ਪੂਰੇ ਨਹੀਂ ਆ ਸਕਦੇ. ਅਰੁ ਅਰਥਗ੍ਯਾਨ ਬਿਨਾ ਕੀਰਤਨ ਦਾ ਪੂਰਾ ਲਾਭ ਪ੍ਰਾਪਤ ਨਹੀਂ ਹੁੰਦਾ.

ਦੀ. ਉਦਾਹਰਣ—

ਭੱਭਾ ਭਰਮ ਮਿਟਾਵਹੁ ਅਪਨਾ,
ਇਆ ਸੰਸਾਰ ਸਗਲ ਹੈ ਸੁਪਨਾ,
ਭਰਮੇ ਸੁਰ ਨਰ ਦੇਵੀ ਦੇਵਾ,
ਭਰਮੇ ਸਿਧ ਸਾਧਿਕ ਬ੍ਰਹਮੇਵਾ.××× [ ਬਾਵਨਅਖਰੀ ]

੩. ਹੰਸਗਤਿ ਛੰਦ ਦਾ ਰੂਪ ਪਉੜੀ ੯ ਚਰਣ ਦੀ. ਦੇਖੋ, ਹੰਸਗਤਿ.

੪. ਹੰਸਗਤਿ ਦਾ ਹੀ ਇੱਕ ਭੇਦ, ਪਉੜੀ ੯ ਚਰਣ ਦੀ. ਪ੍ਰਤਿ ਚਰਣ ੨੦ ਮਾਤ੍ਰਾ. ਪਹਿਲਾ ਵਿਸ਼੍ਰਾਮ ੧੧ ਪਰ, ਦੂਜਾ ੯ ਪਰ, ਅੰਤ ਗੁਰੁ. ਤੁਕ ਦੇ ਮਧ੍ਯ ਅਰੁ ਅੰਤ ਅਨੁਪ੍ਰਾਸ ਮਿਲਵਾਂ. ਉਦਾਹਰਣ—

ਗੁਰੁ ਚੇਲੇ ਰਹਿਰਾਸ, ਅਲਖ ਅਭੇਉ ਹੈ,
ਗੁਰੁ ਚੇਲੇ ਸਾਬਾਸ, ਨਾਨਕ ਦੇਉ ਹੈ. ×××
[ ਭਾਈ ਗੁਰੁਦਾਸ ਜੀ ਵਾਰ ੩ ]

੫. ਛੀ ਚਰਣ, ਪ੍ਰਤਿ ਚਰਣ ੨੧ ਮਾਤ੍ਰਾ. ੧੧—੧੦ ਪਰ ਵਿਸ਼੍ਰਾਮ, ਅੰਤ ਮਗਣ. ऽऽऽ. ਤੁਕ ਦੇ ਮਧ੍ਯ ਅਤੇ ਅੰਤ ਅਨੁਪ੍ਰਾਸ ਦਾ ਮੇਲ. ਉਦਾਹਰਣ—

ਸਤਗੁਰੁ ਸੱਚਾ ਨਾਂਉ, ਗੁਰੁਮੁਖ ਜਾਣੀਐ,
ਸਾਧੂ ਸੱਗਤ ਸਚਥਾਂਉ, ਸ਼ਬਦ ਵਖਾਣੀਐ. ××
[ ਭਾਈ ਗੁਰੁਦਾਸ ਜੀ ਦੀ ਵਾਰ ੧੪ ]

੬. ਅੱਠ ਚਰਣ, ਏਹ "ਚਾਂਦ੍ਰਾਯਣ" ਛੰਦ ਦਾ ਰੂਪ ਹੈ. ਪ੍ਰਤਿ ਚਰਣ ੨੧ ਮਾਤ੍ਰਾ. ਪਹਿਲਾ ਵਿਸ਼੍ਰਾਮ ੧੧ ਪਰ ਜਗਣਾਂਤ ।ऽ।, ਦੂਜਾ ੧੦ ਪਰ ਰਗਣਾਂਤ ऽ।ऽ. ਉਦਾਹਰਣ—

ਸੱਚਾ ਸਿਰਜਨਹਾਰ, ਸੱਚ ਸਮਾਇਆ,
ਸੱਚਹੁ ਪੌਣ ਉਪਾਇ, ਘਟੇ ਘਟ ਛਾਇਆ. ×××

[ ਭਾਈ ਗੁਰੁਦਾਸ ਜੀ, ਵਾਰ ੨੨ ]

੭. ਅੱਠ ਚਰਣ, ਛੀ ਚਰਣਾਂ ਵਿੱਚ ੨੧ ਮਾਤ੍ਰਾ, ਪਹਿਲਾ ਵਿਸ਼੍ਰਾਮ ੧੧ ਪਰ, ਦੂਜਾ ੧੦ ਪਰ, ਅੰਤ ਦੀ ਦੋ ਤੁਕਾਂ ਦੀਆਂ ੨੭ ਮਾਤ੍ਰਾ, ੧੫—੧੨ ਪਰ ਵਿਸ਼੍ਰਾਮ, ਅੰਤ ਸਭ ਦੇ ਮਗਣ ऽऽऽ. ਉਦਾਹਰਣ—

ਅਕੁਲ ਨਿਰੰਜਨ ਪੁਰਖ, ਅਗਮ ਅਪਾਰੀਐ,
ਸਭਸੈ ਦੇ ਦਾਤਾਰੁ, ਜੋਤ ਉਪਾਰੀਐ. ×××
ਪ੍ਰਭ ਜੀਉ ਤੁਧ ਧਿਆਏ ਸੋਇ, ਜਿਸ ਭਾਗ ਮਥਾਰੀਐ,
ਤੇਰੀ ਗਤਿ ਮਿਤਿ ਲਖੀ ਨ ਜਾਇ, ਹਉ ਤੁਧ ਬਲਿਹਾਰੀਐ.

[ ਵਾਰ ਗੂਜਰੀ ੨ ]

੮. ਅੱਠ ਚਰਣ, ਪ੍ਰਤਿ ਚਰਣ ੨੧ ਮਾਤ੍ਰਾ. ਪਹਿਲਾ ਵਿਸ਼੍ਰਾਮ ੧੨ ਪਰ, ਅੰਤ ਦੋ ਗੁਰੁ. ਦੂਜਾ੯ ਪਰ, ਅੰਤ ਲਘੁ ਗੁਰੁ. ਮਧ੍ਯ ਅਨੁਪ੍ਰਾਸ ਦਾ ਮੇਲ, ਇਹ ਸ਼੍ਰੀਖੰਡ ਦਾ ਰੂਪ ਹੈ.

ਉਦਾਹਰਣ—

ਅਗਣਿਤ ਘੁਰੇ ਨਗਾਰੇ, ਦਲਾਂ ਭਿੜੰਦਿਆਂ,
ਪਾਏ ਮਹਖਲ* ਭਾਰੇ, ਦੇਵਾਂ ਦਾਨਵਾਂ. ×××

[ ਦਸਮਗ੍ਰੰਥ, ਚੰਡੀ ਦੀ ਵਾਰ ]

੯. ਅੱਠ ਚਰਣ, ਪ੍ਰਤਿ ਚਰਣ ੨੨ ਮਾਤ੍ਰਾ. ੧੩—੯ ਪਰ ਵਿਸ਼੍ਰਾਮ. ਏਹ ਪਉੜੀ "ਰਾਧਿਕਾ" ਛੰਦ ਦਾ ਰੂਪ ਹੈ. ਉਦਾਹਰਣ—

ਇਕ ਭਸਮ ਚੜਾਵਹਿ ਅੰਗ, ਮੈਲ ਨ ਧੋਵਹੀ,
ਇਕ ਜਟਾ ਬਿਕਟ ਬਿਕਰਾਲ, ਨਿਜ ਘਰ ਖੋਵਹੀ.×××

੧੨੮੫ [ ਮਲ੍ਹਾਰ ਦੀ ਵਾਰ ]

੧੦. ਛੀ ਚਰਣ, ਪ੍ਰਤਿ ਚਰਣ ੨੨ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੯ ਪਰ, ਅੰਤ ਗੁਰੁ ਲਘੁ. ਉਦਾਹਰਣ—

ਜੇ ਖੁੱਥੀ† ਬਿੰਡਾ ਬਹੈ, ਕਿਉਂ ਹੋਇ ਬਜਾਜ ?
ਕੁੱਤੇ ਦੇ ਗਲ ਵਾਸਣੀ, ਨ ਸ਼ਰਾਫੀ ਸਾਜ.×××

[ ਭਾਈ ਗੁਰੁਦਾਸ ਜੀ, ਵਾਰ ੩੬ ]

੧੧. ਪੰਜ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ੧੩—੧੦ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਏਹ ਦਟਪਟਾ ਅਤੇ ਨਿਸਾਨੀ ਛੰਦ ਦਾ ਰੂਪ ਹੈ. ਉਦਾਹਰਣ—

---

* ਕੁਲਾਹਲ. ਊਧਮ.

† ਵਸਤ੍ਰਾਂ ਦੇ ਥਾਂਨਾ ਦੀ ਢੇਰੀ. ਵਸਤ੍ਰਅੰਬਾਰ.

ਲੈ ਫਾਹੇ ਰਾਤੀ ਤੁਰਹਿ, ਪ੍ਰਭੁ ਜਾਣੈ ਪ੍ਰਾਣੀ,
ਤੱਕਹਿ ਨਾਰਿ ਪਰਾਈਆ, ਲੁਕ ਅੰਦਰ ਠਾਣੀ.×××

[ ਵਾਰ ਗਉੜੀ ੧ ]

ਏਹੀ ਰੂਪ ਰਾਮ ਕਲੀ ਦੀ ਪਹਿਲੀ ਵਾਰ ਵਿੱਚ ਪਉੜੀ ਦਾ ਆਯਾ ਹੈ, ਯਥਾ :—

ਸੱਚੈ ਤਖਤ ਰਚਾਇਆ, ਬੈਸਣ ਕਉ ਜਾਈ,
ਸਭ ਕਿਛੁ ਆਪੇ ਆਪ ਹੈ, ਗੁਰੁਸਬਦਿ ਬੁਝਾਈ.×××

ਏਹੋ ਰੂਪ ਚੰਡੀ ਦੀ ਵਾਰ ਵਿੱਚ ਭੀ ਦੇਖੀ ਦਾ ਹੈ, ਯਥਾ:—

ਦੇਖਨ ਚੰਡ ਪ੍ਰਚੰਡ ਨੂੰ, ਰਣ ਘੁਰੇ ਨਗਾਰੇ,
ਧਾਏ ਰਾਕਸ ਰੋਹਲੇ, ਚਉ ਗਿਰਦੋਂ ਭਾਰੇ.×××

ਇਕ ਪ੍ਰੇਮੀ ਨੇ ਬਿਕ੍ਰਮੀ ਉਨੀਹਵੀਂ ਸਦੀ ਦੇ ਆਰੰਭ ਵਿੱਚ "ਗੁਰੁ ਗੋਬਿੰਦ ਸਿੰਘ ਜੀ ਦੀ ਵਾਰ" ਲਿਖੀ ਹੈ. ਉਸ ਵਿਖੇ ੭—੮ ਅਤੇ ੯ ਚਰਨ ਦੀਆਂ ਪੌੜੀਆਂ ਇਸੇ ਵਜ਼ਨ ਦੀਆਂ ਹੈਨ, ਯਥਾ :—

ਜੇਬੁਨਿਸਾ* ਫਿਰ ਆਖਦੀ, ਇਕ ਸੁਖ਼ਨ ਸੁਣਾਯਾ,
ਜਦ ਦਾ ਬੈਠਾ ਤਖਤ ਤੇ, ਕੀ ਅਦਲ ਕਮਾਯਾ?
ਸ਼ਾਹਜਹਾਂ ਨੂੰ ਕੈਦ ਕਰ, ਦਾਰਾ ਮਰਵਾਯਾ,
ਤੇਗਬਹਾਦਰ ਨਾਲ ਭੀ, ਤੈਂ ਧੋਹ ਕਮਾਯਾ,
ਬੀਜਜਾ ਬੀਉ ਜੁ ਜ਼ਹਿਰ ਦਾ, ਫਲ ਖਾਣਾ ਆਯਾ,

---

* زیب النساء ਔਰੰਗਜ਼ੇਬ ਦੀ ਪੁਤ੍ਰੀ.

ਅੱਗੈ ਲੇਖਾ ਮੰਗੀਐ, ਭਰ ਲੈਗੁ ਸਵਾਯਾ,
ਸ਼ਾਹ ਅਦਾਲਤ ਨਾ ਕਰੇ, ਫਿਰ ਦੋਜ਼ਖ਼ ਪਾਯਾ,
ਉਮਰਖ਼ਿਤਾਬ† ਅਦਾਲਤੀ, ਬੇਟਾ ਮਰਵਾਯਾ,
ਕੀਤਾ ਅਦਲ ਨੁਸ਼ੇਰਵਾਂ‡, ਜਸ ਜਗ ਵਿਚ ਛਾਯਾ.

ਸਨ ੧੭੩੯ ਈਸਵੀ ਦੇ ਕਰੀਬ "ਨਿਜਾਬਤ" ਕਵੀ ਨੇ ਨਾਦਰਸ਼ਾਹ ਦੀ ਵਾਰ ਲਿਖੀ ਹੈ. ਉਸ ਵਿੱਚ ਭੀ ਇਸ ਵਜ਼ਨ ਦੀਆਂ ਬਹੁਤ ਪੌੜੀਆਂ ਹਨ, ਯਥਾ:-

ਗੁੱਸਾ ਖਾਕੇ ਦੱਖਣੋਂ, ਕਲ ਰਾਣੀ ਜਾਗੀ,
ਅੱਗੇ ਨਾਦਰਸ਼ਾਹ ਦੇ, ਆਈ ਫ਼ਰਯਾਦੀ,
ਤੂੰ ਸੁਣ ਕਿਬਲਾ-ਆਲਮੀ, ਫ਼ਰਯਾਦ ਅਸਾਡੀ.×××

੧੨. ਪੰਜ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਰਗਣ SIS. ਉਦਾਹਰਣ-

ਆਪੇ ਆਪ ਨਿਰੰਜਨਾ, ਜਿਨ ਆਪ ਉਪਾਇਆ,
ਆਪੇ ਖੇਲ ਰਚਾਇਓਨ, ਸਭ ਜਗਤ ਸਬਾਇਆ.×××

1237 [ਵਾਰ ਸਾਰੰਗ]

੧੩. ਪੰਜ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਦੋ ਗੁਰੁ. ਉਦਾਹਰਣ-

---

† ਮੁਸਲਮਾਨਾਂ ਦਾ ਦੂਜਾ ਖ਼ਲੀਫ਼ਾ. ‡ ਨੌਸ਼ੀਰਵਾਂ- ਈਰਾਨ ਦਾ ਪ੍ਰਸਿੱਧ ਨਯਾਯਕਾਰੀ ਬਾਦਸ਼ਾਹ.

ਹਰਿ ਕਾ ਨਾਮ ਧਿਆਇਕੈ, ਹੋਹੁ ਹਰਿਆ ਭਾਈ,×××
ਨਾਨਕ ਸਿਮਰਹੁ ਏਕ ਨਾਮ, ਫਿਰ ਬਹੁਰ ਨ ਧਾਈ.

[ ਵਾਰ ਬਸੰਤ ]

੧੪. ਅੱਠ ਚਰਣ, ਪ੍ਰਤਿ ਚਰਣ ੨੪ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ. ਉਦਾਹਰਣ—

ਹੇ ਅਚੁਤ ਹੇ ਪਾਰਬ੍ਰਹਮ, ਅਬਿਨਾਸੀ ਅਘਨਾਸ.
ਹੇ ਪੂਰਣ ਹੇ ਸਰਬਮੈ, ਦੁਖਭੰਜਨ ਗੁਣਤਾਸ. ×××

[ ਬਾਵਨਅਖਰੀ ]

੧੫. ਛੀ ਚਰਣ, ਪ੍ਰਤਿ ਚਰਣ ੨੫ ਮਾਤ੍ਰਾ. ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੨ ਪਰ, ਅੰਤ ਦੋ ਗੁਰੁ. ਏਹ "ਮੁਕਤਾਮਣਿ" ਛੰਦ ਦਾ ਰੂਪ ਹੈ. ਉਦਾਹਰਣ—

ਘੰਟ ਘੜਾਯਾ ਚੂਹਿਆਂ, ਗਲ ਬਿੱਲੀ ਪਾਈਐ,
ਮਤਾ ਪਕਾਯਾ ਮੱਖੀਆਂ, ਘਿਉ ਅੰਦਰ ਨ੍ਹਾਈਐ.×××

[ ਭਾਈ ਗੁਰੁਦਾਸ ਜੀ, ਵਾਰ ੩੬ ]

੧੬. ਚਾਰ ਚਰਣ, ਤਿੰਨ ਚਰਣਾਂ ਦੀਆਂ ੨੭ ਮਾਤ੍ਰਾ. ੧੩-੧੪ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਚੌਥੇ ਚਰਣ ਦੀਆਂ ੧੫ ਮਾਤ੍ਰਾ, ਅੰਤ ਦੋ ਗੁਰੁ. ਉਦਾਹਰਣ—

ਸੁੰਭ ਨਿਸੁੰਭ ਅਲਾਇਆ ਵਡ ਜੋਧੀਂ ਸੰਘਰਵਾਏ,
ਰੋਹ ਦਿਖਾਲੀ ਦਿਤੀਆ, ਵਰਿਆਮੀ ਤੁਰੇ ਨਚਾਏ,×××
ਦੇਉ ਦਾਨੋ ਲੁੱਝਣ ਆਏ. [ ਦਸਮਗ੍ਰੰਥ, ਚੰਡੀ ਦੀ ਵਾਰ ]

੧੭. ਅੱਠ ਚਰਣ, ਸੱਤ ਚਰਣ ੨੮ ਮਾਤ੍ਰਾ ਦੇ, ੧੩-੧੫ ਪਰ ਵਿਸ਼੍ਰਾਮ, ਅੰਤ ਗੁਰੁ. ਅੱਠਵੇਂ ਚਰਣ ਦੀਆਂ ੧੭ ਮਾਤ੍ਰਾ, ਅੰਤ ਗੁਰੁ.

ਉਦਾਹਰਣ—

ਸਾਧੂ ਸਤਜੁਗ ਬੀਤਿਆ, ਅਧਸੀਲੀ ਤ੍ਰੇਤਾ ਆਇਆ,
ਨੱਚੀ ਕੱਲ ਸਰੋਸਰੀ, ਕਲ ਨਾਰਦ ਡੌਰੂ ਵਾਇਆ, ××
ਪਾਸ ਦੁਗਾ ਦੇ ਇੰਦਰ ਆਇਆ. [ਦਸਮਗ੍ਰੰਥ, ਚੰਡੀ ਦੀ ਵਾਰ]

੧੮. ਬਾਰਾਂ ਚਰਣ, ਗ੍ਯਾਰਾਂ ਚਰਣ ੨੮ ਮਾਤ੍ਰਾ ਦੇ, ਵਿਸ਼੍ਰਾਮ ੧੩-੧੫ ਪਰ, ਬਾਰਵਾਂ ਚਰਣ ੧੫ ਮਾਤ੍ਰਾ ਦਾ. ਅੰਤ ਸਭ ਦੇ ਰਗਣ ऽ।ऽ. ਉਦਾਹਰਣ—

ਬਡੇ ਬਡੇ ਚੁਣ ਸੂਰਮੇ, ਗਹਿ ਕੋਟੀ* ਦਏ ਚਲਾਇਕੈ, ××
ਰਣ ਕਾਲੀ ਗੁੱਸਾ ਖਾਇਕੈ. [ ਦਸਮਗ੍ਰੰਥ, ਚੰਡੀ ਦੀ ਵਾਰ ]

੧੯. ਅੱਠ ਚਰਣ, ਸੱਤ ਚਰਣ ੨੯ ਮਾਤ੍ਰਾ ਦੇ, ੧੩-੧੬ ਪਰ ਵਿਸ਼੍ਰਾਮ. ਅੰਤਿਮ ਚਰਣ ੧੬ ਮਾਤ੍ਰਾ ਦਾ, ਅੰਤ ਸਭ ਦੇ ਦੋ ਗੁਰੁ.

ਉਦਾਹਰਣ—

ਸੁਣੀ ਪੁਕਾਰ ਦਤਾਰ ਪ੍ਰਭੁ,
ਗੁਰੁ ਨਾਨਕ ਜਗ ਮਾਹਿ ਪਠਾਯਾ. ×××
ਕਲਿ ਤਾਰਣ ਗੁਰੁ ਨਾਨਕ ਆਯਾ.
[ ਭਾਈ ਗੁਰੁਦਾਸ ਜੀ, ਵਾਰ ੧]

---

* ਕਮਾਣ ਦੇ ਗੋਸ਼ੇ ਨਾਲ ਫੜਕੇ.,

੨੦. ਪੰਜ ਚਰਣ, ਪ੍ਰਤਿ ਚਰਣ ੨੩ ਮਾਤ੍ਰਾ. ੧੪–੯ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ–

ਕੋਟ ਅਘਾ ਸਭ ਨਾਸ ਹੋਹਿ, ਸਿਮਰਤ ਹਰਿਨਾਉ,
ਮਨਚਿੰਦੇ ਫਲ ਪਾਈਅਹਿ, ਹਰਿ ਕੇ ਗੁਨਗਾਉ, ××
ਕਰ ਕਿਰਪਾ ਪ੍ਰਭੁ ਰਾਖ ਲੇਹੁ, ਨਾਨਕ ਬਲਿ ਜਾਉ.

[ ਵਾਰ ਜੈਤਸਰੀ]

੨੧. ਗਯਾਰਾਂ ਚਰਣ, ਪ੍ਰਤਿ ਚਰਣ ੨੩ ਮਾਤ੍ਰਾ, ੧੪–੯ ਪਰ ਵਿਸ਼੍ਰਾਮ, ਤੁਕ ਦੇ ਮਧ੍ਯ ਦੋ ਗੁਰੁ, ਅਰੁ ਅਨੁਪ੍ਰਾਸ ਦਾ ਮੇਲ, ਤੁਕਾਂਤ ਅਨਮੇਲ. ਏਹ ਸਿਰਖੰਡੀ (ਸ਼੍ਰੀਖੰਡ) ਦਾ ਰੂਪ ਹੈ, ਉਦਾਹਰਣ–

ਧੱਗਾਂ ਸੂਲ ਬਜਾਈਆਂ, ਦਲਾਂ ਮੁਕਾਬਲਾ,
ਧੂਹ ਮਿਆਨੋ ਲਾਈਆਂ, ਜ੍ਵਾਨੀ ਸੂਰਮੀ.×××

[ ਦਸਮਗ੍ਰੰਥ, ਚੰਡੀ ਦੀ ਵਾਰ ]

੨੨. ਛੀ ਚਰਣ, ਪੰਜ ਚਰਣ ੩੦ ਮਾਤ੍ਰਾ ਦੇ, ੧੪–੧੬ ਪਰ ਵਿਸ਼੍ਰਾਮ. ਅੰਤਿਮ ਚਰਣ ੧੬ ਮਾਤ੍ਰਾ ਦਾ, ਅੰਤ ਸਭ ਦੇ ਮਗਣ SSS. ਉਦਾਹਰਣ–

ਦਾਨ ਮਹਿੰਡਾ ਤਲੀ ਖਾਕ,
ਜੇ ਮਿਲੈ ਤ ਮਸਤਕ ਲਾਈਐ,
ਕੂੜਾ ਲਾਲਚ ਛੱਡੀਐ,

ਹੁਇ ਇਕਮਨ ਅਲਖ ਧਿਆਈਐ, ×××
ਮਤਿ ਥੋੜੀ ਸੇਵ ਗਵਾਈਐ. [ ਵਾਰ ਆਸਾ ]

੨੩. ਸੱਤ ਚਰਣ, ਛੀ ਚਰਣਾਂ ਦੀਆਂ ਤੀਸ ਤੀਸ ਮਾਤ੍ਰਾ, ੧੪–੧੬ ਪਰ ਵਿਸ਼੍ਰਾਮ, ਅੰਤਿਮ ਤੁਕ ੧੬ ਮਾਤ੍ਰਾਂ ਦੀ, ਅੰਤ ਸਭ ਦੇ ਦੋ ਗੁਰੁ. ਉਦਾਹਰਣ–

ਸਤਿਗੁਰ ਸੱਚਾ ਪਾਤਸ਼ਾਹ, ਪਤਸ਼ਾਹਾਂ ਪਤਸ਼ਾਹ ਜੁਹਾਰੀ,
ਸਾਧੁਸੰਗਤਿ ਸਚਖੰਡ ਹੈ,ਆਇ ਝਰੋਖੈ ਖੋਲੈ ਬਾਰੀ,×××
ਭਗਤ ਵਛਲ ਹੁਇ ਭਗਤਿ ਭੰਡਾਰੀ.
[ ਭਾਈ ਗੁਰੁਦਾਸ ਜੀ, ਵਾਰ ੧੧ ]

੨੪. ਪੰਜ ਚਰਣ, ਪ੍ਰਤਿ ਚਰਣ ੨੫ ਮਾਤ੍ਰਾ. ੧੫–੧੦ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਇਹ ਪਉੜੀ "ਸੁਗੀਤਾ" ਛੰਦ ਦਾ ਰੂਪ ਹੈ. ਉਦਾਹਰਣ–

ਤੂ ਕਰਤਾ ਆਪ ਅਭੁੱਲ ਹੈਂ, ਭੁੱਲਣ ਵਿਚ ਨਾਹੀਂ,
ਤੂ ਕਰੇਂ ਸੁ ਸੱਚੇ ਭਲਾ ਹੈ, ਗੁਰੁਸਬਦਿ ਸਲਾਹੀ. ×××
[ ਵਾਰ ਗਉੜੀ ੧ ]

੨੫. ਛੀ ਚਰਣ, ਪੰਜ ਚਰਣਾਂ ਦੀਆਂ ਪੱਚੀ ਪੱਚੀ ਮਾਤ੍ਰਾ, ੧੫–੧੦ ਪਰ ਵਿਸ਼੍ਰਾਮ, ਅੰਤਿਮ ਚਰਣ ੨੪ ਮਾਤ੍ਰਾ .ਦਾ, ੧੪-੧੦ ਪਰ ਵਿਸ਼੍ਰਾਮ, ਅੰਤ ਸਭ ਦੇ ਦੋ ਗੁਰੁ. ਉਦਾਹਰਣ–

ਹਰਿ ਸੱਚੇ ਤਖਤ ਰਚਾਇਆ, ਸਤਸੰਗਤ ਮੇਲਾ,
ਪੀਓ ਪਾਹੁਲ ਖੰਡਧਾਰ, ਹੁਇ ਜਨਮ ਸੁਹੇਲਾ, ×××
ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ.

[ ਭਾਈ ਗੁਰਦਾਸ* ਦੂਜਾ ]

੨੬. ਪੰਜ ਚਰਣ, ਪ੍ਰਤਿ ਚਰਣ ੨੬ ਮਾਤ੍ਰਾ, ੧੫-੧੧ ਪਰ ਵਿਸ਼੍ਰਾਮ ਅੰਤ ਰਗਣ ऽ।ऽ. ਉਦਾਹਰਣ—

ਤੂ ਹਰਿ ਪ੍ਰਭ ਆਪ ਅਗੰਮ ਹੈ, ਸਭ ਤੁੱਧ ਉਪਾਇਆ,
ਤੂ ਆਪੇ ਆਪ ਵਰੱਤਦਾ, ਸਭ ਜਗਤ ਸਬਾਇਆ. ×××

[ ਵਾਰ ਬਿਲਾਵਲ ]

੨੭. ਪੰਜ ਚਰਣ, ਤਿੰਨ ਚਰਣਾਂ ਦੀਆਂ ਇਕੱਤੀ ਇਕੱਤੀ ਮਾਤ੍ਰਾ, ੧੫-੧੬ ਪਰ ਵਿਸ਼੍ਰਾਮ, ਅੰਤ ਦੇ ਦੋ ਚਰਣਾਂ ਦੀਆਂ ਚਾਲੀਹ ਚਾਲੀਹ ਮਾਤ੍ਰਾ, ੨੨-੧੮ ਪਰ ਵਿਸ਼੍ਰਾਮ, ਅੰਤ ਸਭ ਦੇ ਮਗਣ ऽऽऽ. ਉਦਾਹਰਣ—

ਤੂ ਆਪੇ ਹੀ ਸਿਧ ਸਾਧਕੋ, ਤੂ ਆਪੇ ਹੀ ਜੁਗ ਜੋਗੀਆ,
ਸਭ ਕਹਹੁ ਮੁਖਹੁ ਹਰਿ ਹਰ ਹਰੇ ਹਰਿ ਹਰ ਹਰੇ, ×××
ਹਰਿ ਬੋਲਤ ਸਭ ਪਾਪ ਲਹੋਗੀਆ. [ ਵਾਰ ਕਾਨੜਾ ]

੨੮. ਪੰਜ ਚਰਣ, ਪ੍ਰਤਿ ਚਰਣ ੩੧ ਮਾਤ੍ਰਾ, ੧੬-੧੫ ਪਰ ਵਿਸ਼੍ਰਾਮ, ਅੰਤ ਰਗਣ

---

* ਇਹ ਪ੍ਰੇਮੀ ਸਿੱਖ ਸ਼੍ਰੀ ਮਾਨ ਭਾਈ ਗੁਰੁਦਾਸ ਜੀ ਤੋਂ ਭਿੰਨ ਹੈ. ਇਸ ਨੇ ਇੱਕ ਵਾਰ ਰਚਕੇ ਭਾਈ ਸਾਹਿਬ ਦੀ ੪੦ ਵਾਰਾਂ ਦੇ ਪਿੱਛੇ, ੪੧ ਵੀਂ ਜੋੜ ਦਿੱਤੀ ਹੈ.

ਤ੍ਰਿ. ਇਹ ਪਉੜੀ "ਬੀਰ" ਛੰਦ ਦਾ ਹੀ ਇੱਕ ਰੂਪ ਹੈ, ਇਸ ਵਿੱਚ ਗੁਰੁ ਲਘੁ ਦੀ ਥਾਂ ਰਗਣ ਹੈ. ਉਦਾਹਰਣ—

ਪੰਚੇ ਸਬਦ ਵਜੇ ਮਤਿ ਗੁਰਮਤਿ,
ਵਡਭਾਗੀ ਅਨਹਦ ਵੱਜਿਆ,
ਅਨਦ ਮੂਲ ਰਾਮ ਸਭ ਦੇਖਿਆ,
ਗੁਰੁਸਬਦੀ ਗੋਬਿੱਦ ਗੱਜਿਆ.××× [ਵਾਰ ਕਾਨੜਾ]

੨੯. ਸੱਤ ਚਰਣ, ਛੀ ਚਰਣਾਂ ਦੀਆਂ ਬਤੀਹ ਬਤੀਹ ਮਾਤ੍ਰਾ ੧੬—੧੬ ਪਰ ਵਿਸ਼੍ਰਾਮ, ਅੰਤਿਮ ਚਰਣ ੧੬ ਮਾਤ੍ਰਾ ਦਾ, ਅੰਤ ਸਭ ਦੇ ਦੋ ਗੁਰੁ. ਉਦਾਹਰਣ—

ਬਲਿਹਾਰੀ ਤਿੰਨ੍ਹਾਂ ਗੁਰੁਸਿੱਖਾਂ,
ਜ਼ਾਇ ਜਿਨ੍ਹਾਂ ਗੁਰੁਦਰਸ਼ਨ ਡਿੱਠਾ,
ਬਲਿਹਾਰੀ ਤਿੰਨ੍ਹਾਂ ਗੁਰੁਸਿੱਖਾਂ,
ਪੈਰੀਂ ਪੈ ਗੁਰੁਸਭਾ ਬਹਿੱਠਾ, ××
ਗੁਰੁਮੁਖ ਮਿਲਿਆਂ ਪਾਪ ਪਣਿੱਠਾ.
[ ਭਾਈ ਗੁਰੁਦਾਸ ਜੀ, ਵਾਰ ੧੨ ]

੩੦. ਪੰਜ ਚਰਣ, ਇਹ ਪਉੜੀ ਵਿਖਮ ਦੰਡਕ ਹੈ, ਪਹਿਲੇ ਚਰਣ ਦੀਆਂ ੪੬ ਮਾਤ੍ਰਾ, ਦੂਜੇ ਦੀਆਂ ੩੦, ਤੀਜੇ ਦੀਆਂ ੭੫, ਚੌਥੇ ਦੀਆਂ ੫੯ ਅਤੇ ਪੰਜਵੇਂ ਦੀਆਂ ੪੬. ਅੰਤ ਸਭ ਦੇ ਦੋ ਗੁਰੁ. ਉਦਾਹਰਣ—

ਜਿਤਨੇ ਪਾਤਸਾਹ ਸਾਹ ਰਾਜੇ ਖਾਨ ਉਮਰਾਵ,
ਸਿਕਦਾਰ ਹਹਿ, ਤਿਤਨੇ ਸਭਿ ਹਰਿ ਕੇ ਕੀਏ,
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ
ਸਭਿ ਹਰਿ ਕੇ ਅਰਥੀਏ,
ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਗੁਰੁ ਕੈ ਵਲ ਹੈ
ਤਿਨ ਸਭ ਵਰਨ ਚਾਰੇ ਖਾਣੀ ਸਭ ਸ੍ਰਿਸਟ ਗੋਲੇ ਕਰ
ਸਤਿਗੁਰੁ ਅਗੈ ਕਾਰ ਕਮਾਵਣ ਕਉ ਦੀਏ. ×××

[ ਵਾਰ ਬਿਲਾਵਲ ]

## ਪੱਟੀ

ਏਹ ਕੋਈ ਛੰਦ ਨਹੀਂ. ਜੈਸੇ "ਸਿਹਰਫ਼ੀ" ਅਤੇ "ਪੈਂਤੀਸ ਅੱਖਰੀ" ਆਦਿਕ ਪਦ, ਵਰਣਮਾਲਾ ਦੀ ਵ੍ਯਾਖ੍ਯਾ ਰੂਪ ਕਾਵ੍ਯ ਦੇ ਬੋਧਕ ਹੈਨ, ਤੈਸੇ ਹੀ ਪੱਟੀ (ਤਖ਼ਤੀ) ਪਰ ਜੋ ਬਾਲਕ ਵਰਣਮਾਲਾ ਲਿਖਦੇ ਹਨ, ਉਨ੍ਹਾਂ ਦਾ ਅਰਥਬੋਧਕ ਰਚਨਾ "ਪੱਟੀ" ਸਦਾਂਉਦੀ ਹੈ. ਛੰਦ ਚਾਹੋ ਉਸ ਕਾਵ੍ਯ ਦਾ ਕਿਸੇ ਜਾਤਿ ਦਾ ਹੋਵੇ.

ਦੇਖੋ, ਆਸਾ ਰਾਗ ਵਿਖੇ ਭਾਟੰਕ ਦਾ ਰੂਪਾਂਤਰ ਰਚਨਾ, ਜਿਸ ਦਾ ਸਿਰਲੇਖ ਪਟੀ ਹੈ:-

ਊੜੈ ਉਪਮਾ ਤਾਕੀ ਕੀਜੈ ਜਾਕਾ ਅੰਤ ਨ ਪਾਇਆ,
ਸੇਵਾ ਕਰਹਿ ਸੇਈ ਫਲ ਪਾਵਹਿ ਜਿਨੀ ਸੱਚੁ ਕਮਾਇਆ. ×××

# ਪਦ

ਤੁਕ ਅਥਵਾ ਚਰਨ ਦਾ ਨਾਮ "ਪਦ"* ਹੈ, ਪਰੰਤੂ ਏਹ ਪਦ (ਸ਼ਬਦ) ਛੰਦ ਦੇ ਅਰਥ ਵਿੱਚ ਭੀ ਵਰਤੀਦਾ ਹੈ. ਜੋ ਕਾਵ੍ਯ, ਵਰਨ ਗਣ ਮਾਤ੍ਰਾ ਦੇ ਨਿਯਮ ਵਿੱਚ ਆਜਾਵੇ, ਉਸ ਦੀ "ਪਦ" ਸੰਗਯਾ ਹੈ. ਪਰੰਤੂ ਕਵੀਆਂ ਨੇ ਵਿਸ਼ਨੁਪਦ ਦੀ ਥਾਂ "ਪਦ" ਸ਼ਬਦ ਵਿਸ਼ੇਸ ਵਰਤਿਆ ਹੈ, ਅਰੁ ਇਸ ਸਿਰਲੇਖ ਹੇਠ ਅਨੇਕ ਜਾਤਿ ਦੇ ਛੰਦ ਰਚੇ ਹਨ.

ਸ਼੍ਰੀ ਗੁਰੁ ਗ੍ਰੰਥ ਸਾਹਿਬ ਦੇ ਬਹੁਤ ਸ਼ਬਦ ਇਸ ਧਾਰਨਾ ਦੇ ਦੇਖੀਦੇ ਹਨ. ਸੂਰਦਾਸ ਆਦਿਕ ਪ੍ਰਸਿੱਧ ਕਵੀਆਂ ਨੇ ਬਹੁਤ ਪਦਰਚਨਾ ਰਚੀ ਹੈ, ਇਸ ਛੰਦ ਦਾ ਪਹਿਲਾ ਚਰਣ ਅਕਸਰ ਛੋਟਾ ਹੁੰਦਾ ਹੈ,† ਅਰੁ ਬਾਕੀ ਪਦਾਂ ਦੀ ਗਿਣਤੀ ਦਾ ਨਿਯਮ ਨਹੀਂ. ਕੁਛ ਰੂਪ ਇਸ ਥਾਂ ਦਿਖਾਂਉਨੇ ਹਾਂ, ਉਨ੍ਹਾ ਤੋਂ ਪਾਠਕਾਂ ਨੂੰ ਪੂਰਾ ਗ੍ਯਾਨ ਹੋਵੇਗਾ :-

---

* ਕਰਤਾ ਕਰਮ ਕ੍ਰਿਯਾ ਵਾਚਕ ਸ਼ਬਦ ਇਕਤ੍ਰ ਹੋਏ ਪਦ ਕਹਾਉਂਦੇਹਨ.

† ਇਹ ਛੋਟਾ ਚਰਣ ਗਾਉਣ ਦੀ ਧਾਰਣਾ ਅਨੁਸਾਰ (ਰਹਾਉ) ਹੈ.

੧. ਦਸ ਚਰਣ, ਪਹਿਲੇ ਚਰਣ ਦੀਆਂ ੧੬ ਮਾਤ੍ਰਾ, ਬਾਕੀ ਚਰਣਾਂ ਦੀਆਂ ਅਠਾਈ ਅਠਾਈ ਮਾਤ੍ਰਾ, ੧੬-੧੨ ਪਰ ਵਿਸ਼੍ਰਾਮ, ਅੰਤ ਦੋ ਗੁਰੁ.† ਉਦਾਹਰਣ-

ਅਪਨੇ ਠਾਕੁਰ ਕੀ ਹਉ ਚੇਰੀ,
ਚਰਨ ਗਹੇ ਜਗਜੀਵਨ ਪ੍ਰਭੁ ਕੇ, ਹਉਮੈ ਮਾਰ ਨਿਬੇਰੀ,
ਪੂਰਨ ਪਰਮਜੋਤਿ ਪਰਮੇਸੁਰ, ਪ੍ਰੀਤਮ ਪ੍ਰਾਨ ਹਮਾਰੇ,
ਮੋਹਨ ਮੋਹ ਲਿਆ ਮਨ ਮੇਰਾ, ਸਮਝਸਿ ਸਬਦ ਬਿਚਾਰੇ,
ਮਨਮੁਖ ਹੀਨ ਹੋਛੀ ਮਤ ਝੂਠੀ, ਮਨ ਤਨ ਪੀਰ ਸਰੀਰੇ,
ਜਬ ਕੀ ਰਾਮ ਰੰਗੀਲੈ ਰਾਤੀ, ਰਾਮ ਜਪਤ ਮਨ ਧੀਰੇ,
ਹਉਮੈ ਛੋਡ ਭਈ ਬੈਰਾਗਨਿ (ਤਬ) ਸਾਚੀ ਸੁਰਤ ਸਮਾਨੀ,
ਅਕੁਲ ਨਿਰੰਜਨ ਸਿਉ ਮਨ ਮਾਨਿਆ, ਬਿਸਰੀ ਲਾਜ ਲੁਕਾਨੀ,
ਭੂਰ ਭਵਿਖ ਨਹੀ ਤੁਮ ਜੈਸੇ, ( ਮੇਰੇ ) ਪ੍ਰੀਤਮ ਪ੍ਰਾਨ ਅਧਾਰਾ,
ਹਰਿ ਕੇ ਨਾਮ ਰਤੀ ਸੋਹਾਗਨਿ, ਨਾਨਕ ਰਾਮ ਭਤਾਰਾ.

1197 [ ਸਾਰੰਗ ਮਹਲਾ ੧ ]

੨. ਛੀ ਚਰਣ, ਪਹਿਲੇ ਚਰਣ ਵਿਖੇ ੧੪ ਮਾਤ੍ਰਾ, ਪੰਜ ਚਰਣਾਂ ਦੀਆਂ ਅਠਾਈ ਅਠਾਈ ਮਾਤ੍ਰਾ, ੧੬-੧੨ ਪਰ ਵਿਸ਼੍ਰਾਮ, ਅੰਤ ਸਭ ਦੇ ਦੋ ਗੁਰੁ.‡ ਉਦਾਹਰਣ-

---

† ਪਿਛਲੇ ੨੮ ਮਾਤ੍ਰਾ ਦੇ ਚਰਣ ਸਾਰ ਛੰਦ ਦਾ ਰੂਪ ਹੈਨ.

‡ ਪਿਛਲੇ ਚਰਣ ਸਾਰ ਛੰਦ ਦਾ ਰੂਪ ਹੈਨ.

ਪ੍ਰਭੁ ਸਿਮਰਤ ਦੂਖ ਬਿਨਾਸੀ,
ਭਯੋ ਕ੍ਰਿਪਾਲ ਜੀਅ ਸੁਖਦਾਤਾ,
ਹੋਈ ਸਗਲ ਖਲਾਸੀ,
ਅਵਰ ਨ ਕੋਈ ਸੂਝੈ ਪ੍ਰਭੁ ਬਿਨ,
ਕਹੁ ਕੋ ਕਿਸ ਪਹਿ ਜਾਸੀ ?
ਜਿਉਂ ਜਾਨਉ ਤਿਉ ਰਾਖਹੁ ਠਾਕੁਰ!
ਸਭ ਕਿਛੁ ਤੁਮਹੀ ਪਾਸੀ,
ਹਾਥ ਦੇਇ ਰਾਖੇ ਪ੍ਰਭੁ ਅਪਨੇ,
ਸਦ ਜੀਵਨ ਅਬਿਨਾਸੀ,
ਕਹੁ ਨਾਨਕ ਮਨ ਅਨਦ ਭਯਾ ਹੈ,
ਕਾਟੀ ਜਮ ਕੀ ਫਾਸੀ. [ ਸਾਰੰਗ ਮਹਲਾ ੫ ]

੩. ਚਾਰ ਚਰਣ, ਪਹਿਲੇ ਚਰਣ ਦੀਆਂ ੧੯ ਮਾਤ੍ਰਾ, ਤਿੰਨ ਚਰਣਾਂ ਦੀ ਛਿਆਲੀ ਛਿਆਲੀ ਮਾਤ੍ਰਾ, ਬਾਰਾਂ ਬਾਰਾਂ ਪਰ ਤਿੰਨ ਵਿਸ਼੍ਰਾਮ ਅਨੁਪ੍ਰਾਸ ਸਹਿਤ, ਚੌਥਾ ਵਿਸ਼੍ਰਾਮ ੧੦ ਪਰ, ਅੰਤ ਗੁਰੁ. ਇਹ ਪਿਛਲੇ ਚਰਣ "ਹਰਿਪ੍ਰਿਯਾ" ਛੰਦ ਦਾ ਰੂਪ ਹੈਨ. ਉਦਾਹਰਣ—

ਰਾਮ ਭਜ ਰਾਮ ਭਜ ਜਨਮ ਸਿਰਾਤ ਹੈ,
ਕਹਉ ਕਹਾਂ ਬਾਰ ਬਾਰ, ਸਮਝਤ ਨਹਿ ਕਿਉ ਗਵਾਰ,
ਬਿਨਸਤ ਨਹਿ ਲਗੈ ਬਾਰ, ਓਰੇ* ਸਮ ਗਾਤ ਹੈ,
ਸਗਲ ਭਰਮ ਡਾਰ ਦੇਹ, ਗੋਬਿੰਦ ਕੋ ਨਾਮ ਲੇਹ,
ਅੰਤਬਾਰ ਸੰਗ ਤੇਰੈ, ਇਹੈ ਏਕ* ਜਾਤ ਹੈ,

---

* ਓਰੇ ਪਦ ਦਾ ਰੇ ਅਤੇ ਏਕ ਪਦ ਦੀ ਏ ਗੁਰੂਵਤ ਪੜ੍ਹਨੀਆਂ ਚਾਹੀਯੇ.

ਬਿਖਿਆ ਬਿਖ ਜਿਉ ਬਿਸਾਰ,ਪ੍ਰਭੁ ਕੌ ਜਸ ਹਿਯੇ ਧਾਰ,
ਨਾਨਕ ਜਨ ਕਹਿ ਪੁਕਾਰ, ਅਉਸਰ ਬਿਹਾਤ ਹੈ.

[ ਜੈਜਾਵੰਤੀ ਮਃ ੯ ]

**੪. ਅੱਠ ਚਰਣ, ਪਹਿਲੇ ਚਰਣ ਦੀਆਂ ੧੬ ਮਾਤ੍ਰਾ, ਸੱਤ ਚਰਣਾਂ ਦੀਆਂ ਅਠਾਈ ਅਠਾਈ ਮਾਤ੍ਰਾ. ੧੬–੧੨ ਪਰ ਵਿਸ਼੍ਰਾਮ, ਅੰਤ ਸਭ ਦੇ ਦੋ ਗੁਰੁ.* ਉਦਾਹਰਣ–**

ਰੇ ਮਨ ਇਹ ਬਿਧਿ ਜੋਗ ਕਮਾਓ,
ਸਿੰਙੀ ਸਾਚ ਅਕਪਟ ਕੰਠਲਾ, ਧ੍ਯਾਨ ਬਿਭੂਤ ਚੜ੍ਹਾਓ,
ਤਾਂਤੀ ਗਹੁ ਆਤਮ ਬਸਿਕਰ ਕੀ, ਭਿੱਛਾ ਨਾਮ ਅਧਾਰੰ,
ਬਾਜੈ ਪਰਮ ਤਾਰ ਤਤੁ ਹਰਿ ਕੋ, ਉਪਜੈ ਰਾਗ ਰਸਾਰੰ,
ਉਘਟੈ ਤਾਨ ਤਰੰਗ ਰੰਗ ਅਤਿ, ਗ੍ਯਾਨ ਗੀਤ ਬੰਧਾਨੰ,
ਚਕ ਚਕ ਰਹੈਂ ਦੇਵ ਦਾਨਵ ਮੁਨਿ,ਛਕ ਛਕ ਬ੍ਯੋਮ ਬਿਵਾਨੰ,
ਆਤਮ ਉਪਦੇਸ ਭੇਸ ਸੰਜਮ ਕੋ ਜਾਪ ਸੁ ਅਜਪਾ ਜਾਪੈ,
ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂ ਬ੍ਯਾਪੈ.

[ਹਜ਼ਾਰੇ ਸ਼ਬਦ, ਪਾਤਸ਼ਾਹੀ ੧੦]

**੫. ਅੱਠ ਚਰਣ, ਪਹਿਲੇ ਚਰਣ ਦੀਆਂ ੧੪ ਮਾਤ੍ਰਾ, ਸੱਤ ਚਰਣਾਂ ਦੀਆਂ ਚੌਬੀਹ ਚੌਬੀਹ ਮਾਤ੍ਰਾ. ੧੪-੧੦ ਪਰ ਵਿਸ਼੍ਰਾਮ, ਅੰਤ ਸਭ ਦੇ ਗੁਰੁ ਲਘੁ.† ਉਦਾਹਰਣ–**

---

* ਪਿਛਲੇ ਚਰਣ "ਸਾਰ" ਛੰਦ ਦਾ ਰੂਪ ਹੈਨ.

† ਛੋਟੇ ਚਰਣ ਨੂੰ ਛੱਡ ਕੇ ਪਿਛਲੇ ਸਭ ਚਰਣ "ਰੂਪਮਾਲਾ" ਛੰਦ ਦਾ ਰੂਪ ਹੈਨ.

ਕੇਵਲ ਕਾਲਈ ਕਰਤਾਰ,
ਆਦਿ ਅੰਤ ਅਨੰਤ ਮੂਰਤਿ, ਗਢਨ ਭੰਜਨ ਹਾਰ,
ਨਿੰਦ ਉਸਤਤਿ ਜੌਨ ਕੇ ਸਮ, ਸਤ੍ਰ ਮਿਤ੍ਰ ਨ ਕੋਇ,
ਕੌਨ ਬਾਟ ਪਰੀ ਤਿਸੈ ਪਥ,‡ ਸਾਰੋਥੀ ਰਥ ਹੋਇ ?
ਤਾਤ ਮਾਤ ਨ ਜਾਤਿ ਜਾਕਰ, ਪੁਤ੍ਰ ਪੌਤ੍ਰ ਮੁਕੰਦ,
ਕੌਨ ਕਾਜ ਕਹਾਹਿਗੇ ਤੇ, ਆਨ ਦੇਵਕਿ ਨੰਦ ?
ਦੇਵ ਦੈਤ ਦਿਸਾ ਵਿਸਾ ਜਿਹ, ਕੀਨ ਸਰਬ ਪਸਾਰ,
ਕੌਨ ਉਪਮਾ ਤੌਨ ਕੋ ਮੁਖ, ਲੇਤ ਨਾਮ ਮੁਰਾਰ?

[ ਹਜ਼ਾਰੇ ਸ਼ਬਦ, ਪਾਤਸ਼ਾਹੀ ੧੦ ]

**੬. ਅੱਠ ਚਰਣ, ਪਹਿਲੇ ਚਰਣ ਦੀਆਂ ੧੫ ਮਾਤ੍ਰਾ, ਦੂਜੇ, ਸੱਤਵੇਂ ਅਰ ਅੱਠਵੇਂ ਚਰਣ ਦੀਆਂ ਸਤਾਈ ਸਤਾਈ ਮਾਤ੍ਰਾ, ੧੬-੧੧ ਪਰ ਵਿਸ਼੍ਰਾਮ ਅੰਤ ਚੌਹਾਂ ਦੇ ਗੁਰੁ ਲਘੁ. ਤੀਜੇ, ਚੌਥੇ, ਪੰਜਵੇਂ ਅਰੁ ਛੀਵੇਂ ਚਰਣ ਦੀਆਂ ਅਠਾਈ ਅਠਾਈ ਮਾਤ੍ਰਾ, ੧੬-੧੨ ਪਰ ਵਿਸ਼੍ਰਾਮ, ਚੌਹਾਂ ਦੇ ਅੰਤ ਦੋ ਗੁਰੁ. ਉਦਾਹਰਣ—**

ਇਕ ਬਿਨ ਦੂਸਰ ਸੋ ਨ ਚਿਨਾਰ,
ਭੰਜਨ ਗਢਨ ਸਮਰਥ ਸਦਾ ਪ੍ਰਭੁ, ਜਾਨਤ ਹੈਂ ਕਰਤਾਰ,
ਕਹਾਂ ਭਯੋ ਜੋ ਅਤਿ ਹਿਤ ਚਿਤ ਕਰ, ਬਹੁ ਬਿਧਿ ਸਿਲਾ ਪੁਜਾਈ ?
ਪਾਨ ਥਕੇ ਪਾਹਨ ਕਰ ਪਰਸਤ, ਕਛੁ ਕਰ ਸਿੱਧਿ ਨ ਆਈ,
ਅੱਛਤ ਧੂਪ ਦੀਪ ਅਰਪਤ ਹੈ, ਪਾਹਨ ਕਛੂ ਨ ਖੈਹੈ,

‡ ਪਾਰਥ. ਅਰਜੁਨ.

ਤਾਮੇ ਕਹਾ ਸਿੱਧਿ ਹੈ ਰੇ ਜੜ ! ਤੋਹਿ ਕਹਾਂ ਬਰ ਦੈਹੈ ?
ਜੌ ਜਿਯ ਹੋਤ ਦੇਤ ਕਛ ਤੁਹਿ ਕਰ, ਮਨ ਬਚ ਕਰਮ ਬਿਚਾਰ,
ਕੇਵਲ ਏਕ ਸਰਣ ਸ੍ਵਾਮੀ ਬਿਨ, ਯੌ ਨਹਿ ਕਤਹਿ ਉਧਾਰ.

[ ਹਜ਼ਾਰੇ ਸ਼ਬਦ, ਪਾਤਸ਼ਾਹੀ ੧੦]

**੭. ਅੱਠ ਚਰਣ, ਪਹਿਲੇ ਚਰਣ ਦੀਆਂ ੧੫ ਮਾਤ੍ਰਾ. ਸੱਤ ਚਰਣਾਂ ਦੀਆਂ ਛੱਬੀ ਛੱਬੀ ਮਾਤ੍ਰਾ, ੧੬-੧੦ ਪਰ ਵਿਸ਼੍ਰਾਮ, ਅੰਤ ਲਘੁ ਗੁਰੁ. ਉਦਾਹਰਣ—**

ਕਰਮਗਤਿ ਟਾਰਿਹੁੱ ਨਾਹਿ ਟਰੇ,
ਕੱਹ ਵਹ ਰਾਹੁ ਕਹਾਂ ਵੇ ਰਵਿ ਸਸਿ, ਆਨ ਸੱਯੋਗ ਪਟੇ,
ਗੁਰ ਵਸ਼ਿਸ੍ਰ ਪੰਡਿਤ ਅਤਿ ਗਜਾਨੀ, ਰਚ ਪਚ ਲਗਨਧਰੇ,
ਪਿਤਾ ਮਰਣ ਅਰ ਹਰਣ ਸਿਯਾ ਕੋ, ਬਨ ਮੇਂ ਵਿਪਤਿ ਭਰੇ,
ਭਾਰਤ ਮੇ ਭਰੁਹੀ* ਕੇ ਅੰਡਾ, ਘੰਟਾ ਟੂਟ ਪਰੇ,
ਹਰਿਸ਼ਚੰਦ੍ਰ ਸੇ ਦਾਨੀ ਰਾਜਾ, ਨੀਚਹਿੱ ਪਾਨਿ ਪਰੇ,
ਤੀਨ ਲੋਕ ਭਾਵੀ ਕੇ ਵਸ਼ਿ ਮੇ, ਸੁਰਨਰ ਦੇਹ ਧਰੇ,
ਸੂਰਦਾਸ ਹੋਨੀ ਸੁਇ ਹ੍ਵੈ ਹੈ, ਕਾਹੇ ਸੋਚ ਕਰੇ ? [ ਸੂਰਸਾਗਰ ]

**੮. ਅਠਾਰਾਂ ਚਰਣ, ਪਹਿਲੇ ਚਰਣ ਦੀਆਂ ੧੫ ਮਾਤ੍ਰਾ. ਸਤਾਰਾਂ ਦੀਆਂ ਇਕਤੀਹ ਇਕਤੀਹ ਮਾਤ੍ਰਾ, ੧੬-੧੫ ਪਰ ਵਿਸ਼੍ਰਾਮ, ਅੰਤ ਗੁਰੁ ਲਘੁ.† ਉਦਾਹਰਣ—**

ਸਭਿ ਮਿਲ ਕੀਜੈ ਮੰਗਲ ਚਾਰ,

---

* ਟਟੀਹਰੀ.

† ੩੧ ਮਾਤ੍ਰਾ ਦੇ ਪਦ "ਬੀਰ" ਸਵੈਯੇ ਦਾਰੂਪ ਹੈਨ.

ਪ੍ਰਗਟਯੋ ਸ਼੍ਰੀ ਗੁਰੁ ਨਾਨਕ ਸ੍ਵਾਮੀ,
ਜਗ ਜੀਵਨ ਕੇ ਹੇਤ ਉਧਾਰ,
ਪ੍ਰੇਮਭਕ੍ਤਿ ਪ੍ਰਭੁਨਾਮ ਅਰਾਧਨ,
ਸਤ੍ਯ ਛਿਮਾ ਹਰਿ ਗ੍ਯਾਨ ਵਿਚਾਰ,
ਮਿਤ੍ਰਭਾਵ ਸਭ ਕੋ ਸ਼ੁਭਚਿੰਤਨ,
ਇਤ੍ਯਾਦਿਕ ਗੁਣ ਕਿਯ ਪਰਿਚਾਰ.
ਅਨਿਕ ਦੇਵ ਦੇਵੀ ਕੋ ਸੇਵਤ,
ਦੀਨੋ ਜਿਨ ਮਨ ਪ੍ਰਭੂ ਵਿਸਾਰ,
ਤ੍ਯਾਗ ਸੁਮਾਰਗ ਪਰੇ ਕੁਮਾਰਗ,
ਤਿਨ ਕੋ ਸਿਕ੍ਸ਼ਾ ਅਨਿਕ ਪ੍ਰਕਾਰ-
ਦੇਇ, ਯਥਾਰਥ ਗ੍ਯਾਨ ਪ੍ਰਬੋਧ੍ਯੋ,
ਏਕ ਉਪਾਸ੍ਯ ਕਿਯੋ ਨਿਰਧਾਰ.
ਸ੍ਵਾਰਥ ਤ੍ਯਾਗ ਪਰਾਰਥ ਕੇਵਲ,
ਦੇਸ਼ ਦੇਸ਼ ਮਹਿ ਚਰਣਨ ਧਾਰ,
ਜਗਤਨਾਥ ਕੀ ਆਗ੍ਯਾ ਪਾਲਨ,-
ਹੇਤ ਸਹੇ ਤਨ ਕਸ਼੍ਟ ਅਪਾਰ.
ਜਾਤਿ ਵਰਣ ਕੁਲ ਕੇ ਅਭਿਮਾਨੀ,
ਕਰਮਕਾਂਡ ਕੇ ਕਰਨੇਹਾਰ,
ਗੁਰੁਉਪਦੇਸ਼ ਸ਼੍ਰਵਣ ਤੇਂ ਹੋਏ,
ਗੁਰੁਮੁਖ ਗੁਰੁਸਿਖ ਆਪ ਨਿਵਾਰ.
ਤੇ ਨਰ ਮਹਾਂ ਕ੍ਰਿਤਘ੍ਨ ਪਾਤਕੀ,
ਮਾਨਤ ਨਾਹਿ ਗੁਰੂ ਉਪਕਾਰ,
ਹੋਇ ਵਿਮੁਖ ਭਟਕਤ ਹੈਂ ਇਤ ਉਤ,
ਤ੍ਯਾਗ ਸਾਰ ਕੋ ਗਹਿਤ ਅਸਾਰ.
ਸ਼੍ਰੀ ਯੁਤ ਮੇਰੇ ਪ੍ਯਾਰੇ ਭਾਈ!
ਗੁਰੂ ਗ੍ਰੰਥ ਇਮ ਕਰਤ ਉਚਾਰ,-

ਜਿਨ ਗੁਰੁ ਨਾਨਕ ਸੁਨਿਆ ਪੇਖਯਾ
ਪਰਤ ਨ ਸੋ ਪੁਨ ਗਰਭ ਮਝਾਰ,
ਯਾਂਤੇ ਗਹੋ ਸ਼ਰਣ ਇਕਮਨ ਹ੍ਵੈ,
ਕਰੋ ਨ ਤਨਿਕਮਾਤ੍ਰ ਹੂ ਵਾਰ,
ਮਾਨੁਸ਼ ਜਨਮ ਸਫਲ ਕਰ ਜਾਓ,
ਜਨਮ ਨ ਪਾਓ ਬਾਰੰਬਾਰ,
ਹਰਿਵ੍ਰਿਜੇਸ਼ ਸਾਚੇ ਗੁਰੁ ਊਪਰ,
ਮਨ ਤਨ ਧਨ ਕੀਜੈ ਬਲਿਹਾਰ.

**੯. ਅਠਾਰਾਂ ਚਰਣ, ਪਹਿਲੇ ਚਰਣ ਦੀਆਂ ੧੬ ਮਾਤ੍ਰਾ. ਸਤਾਰਾਂ ਚਰਣਾਂ ਦੀਆਂ ਬਤੀਹ ਬਤੀਹ ਮਾਤ੍ਰਾ, ੧੬-੧੬ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ—**

ਸ਼੍ਰੀ ਕਲਗੀਧਰ ਕੇ ਗੁਨ ਗਾਓ,
ਮਾਨੁਸ਼ ਜਨਮ ਸਫਲ ਕਰਬੇ ਹਿਤ,
ਸੁਭ ਸਿਖ੍ਯਾ ਮਨ ਮਾਹਿ ਬਸਾਓ,
ਵਿਭਚਾਰਨਿ ਕੁਲਟਾ ਜ੍ਯੋਂ ਪਤਿ ਕੋ,
ਤ੍ਯਾਗ ਨ ਇਤ ਉਤ ਚਿਤ ਭਟਕਾਓ,
ਦੋਨਹੁ ਲੋਗਨ ਮੇ ਸੁਖਦਾਯਕ,
ਪਤੀਵ੍ਰਤਾ ਕੀ ਪਦਵੀ ਪਾਓ.
ਪਾਨ ਕਰੋ ਖੰਡੇ ਕੋ ਅੰਮ੍ਰਿਤ,
ਗੁਰੁ ਸਿੱਖੀ ਕੀ ਰਹਿਤ ਕਮਾਓ,
ਨਮਕਹਲਾਲ ਹੋਯਕੈ ਰਣਮੇ,
ਸ਼ਤ੍ਰੁ ਕੋ ਨਹਿ ਪੀਠ ਦਿਖਾਓ.
ਅਨਯਮੌਤਿਨ ਕੇ ਜਾਲ ਮਾਂਹਿ ਫਸ,

ਗੁਰੂਉਪਕਾਰਨ ਨਾਹਿ ਭੁਲਾਓ,
ਜਿਨ ਚਿਰਿਅਨ ਤੇ ਬਾਜ ਚਿਰਾਯੇ,
ਵਾਂਕੇ ਪਾਵਨ ਪਗ ਲਪਟਾਓ.
ਪਰਮ ਉੱਚ ਪਦਵੀ ਕੋ ਪਾਕਰ,
ਅਧੋਗਤੀ ਕੋ ਭੂਲ ਨ ਜਾਓ,
ਨਾਮ ਦਾਨ ਇਸਨਾਨ ਮਾਹਿ ਰੁਚਿ,
ਧਰਮਕਿਰਤ ਕਰ ਛਕੋ ਛਕਾਓ,
ਕਰ ਯਾਚਨਾ ਦੀਨਤਾ ਕਬਹੂੰ,
ਸਿੰਘਭੇਸ ਕੋ ਲਾਜ ਨ ਲਾਓ.
ਧਰਮ ਖ਼ਾਲਿਸਾ ਕੇ ਹੈ ਪ੍ਰੇਮੀ,
ਗੁਰੁਰੀਤੀ ਸਦ ਕਰੋ ਕਰਾਓ,
ਹੋਯ ਸੁਪੂਤ ਦਸਮ ਗੁਰੁ ਕੇ ਤੁਮ,
ਪਰਮਪਿਤਾ ਕੇ ਮਨ ਕੋ ਭਾਓ.
ਆਪਸ ਮੇ ਸਮ ਸਗੇ ਸਹੋਦਰ,
ਭ੍ਰਾਤ੍ਰਿਭਾਵ ਕੋ ਨਿਤਯ ਬਢਾਓ,
ਬਨਕੈ ਗੁਰੂ ਮਾਨ ਲਾਲਚ ਵਸ਼ਿ,
ਪੈਰ ਆਪਨੇ ਨਾਹਿ ਪੁਜਾਓ,
ਗੁਰੁਬਾਨੀ ਮੇ ਪ੍ਰੀਤਿ ਧਾਰਕੈ,
ਸਤਯੁਪਦੇਸ਼ ਸਦੈਵ ਕਮਾਓ.
ਹੇ ਕਰੁਣਾ ਨਿਧਿ ਸ਼੍ਰੀ ਅਕਾਲ ਸੁਤ!
ਹਮਰੇ ਭੂਲੇ ਮਨ ਸਮਝਾਓ,
ਹਰਿਵ੍ਰਿਜੇਸ਼ ਸੇ ਅਤਿ ਪਤਿਤਨ ਕੋ,
ਗਹਿ ਭੁਜ ਅਪਨੇ ਕੰਠ ਲਗਾਓ.

## ਪਦਮ

ਲਛਣ– ਚਾਰ ਚਰਣ, ਪ੍ਰਤਿ ਚਰਣ ਨ,

ਸ, ਲ, ਗ. ।।।, ।।ऽ, ।. ऽ. ਉਦਾਹਰਣ—

ਪ੍ਰਭੁ ਧਰਤ ਧਜਾਨ ਜੋ,
ਸੁਭ ਲਹਿਤ ਗਜਾਨ ਸੋ. ××

੨. ਕਈ ਕਵੀਆਂ ਨੇ ਕਮਲ ਛੰਦ ਦਾ ਹੀ ਨਾਮ ਪਦਮ ਲਿਖਿਆ ਹੈ. ਦੇਖੋ, ਕਮਲ.

## ਪਦਮਾਵਤੀ

ਇਸ ਦਾ ਨਾਮ "ਚਤੁਰਪਦੀ" ਅਤੇ "ਚਵਪੈਯਾ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ੩੦ ਮਾਤ੍ਰਾ, ੧੦—੮—੧੨ ਪਰ ਤਿੰਨ ਵਿਸ਼੍ਰਾਮ, ਅੰਤ ਸਗਣ ਅਤੇ ਗੁਰੁ. ।।ऽ, ऽ. ਪਹਿਲੇ ਅਤੇ ਦੂਜੇ ਵਿਸ਼੍ਰਾਮ ਦਾ ਅਨੁਪ੍ਰਾਸ ਮਿਲਵਾਂ.

ਉਦਾਹਰਣ—

ਦਿਖਿਯਤ ਸਭ ਪਾਪੀ, ਨਹਿ ਹਰਿਜਾਪੀ,
ਤਦਪਿ ਮਹਾਂ ਰਿਸ ਠਾਨੈ,
ਹੈਂ ਅਤਿ ਬਿਭਚਾਰੀ, ਪਰਤ੍ਰਿਯ ਭਾਰੀ,
ਦੇਵ ਪਿਤਰ ਨਹਿ ਮਾਨੈ,
ਸੋ ਤਦਪਿ ਮਹਾਂ ਬਰ, ਕਹਿਤ ਧਰਮਧਰ,
ਪਾਪਕਰਮ ਅਧਿਕਾਰੀ,
ਧ੍ਰਿਗ ਧ੍ਰਿਗ ਸਭ ਆਖੈਂ, ਮੁਖ ਨਹਿ ਭਾਖੈਂ,
ਦੇਹ ਪ੍ਰਿਸ੍ਰਿ ਚਵ ਗਾਰੀ.

[ ਦਸਮਗ੍ਰੰਥ, ਕਲਕੀ ]

੨. ਛੰਦਗ੍ਰੰਥਾਂ ਵਿੱਚ ਪਦਮਾਵਤੀ ਦਾ ਇੱਕ ਹੋਰ ਰੂਪ ਭੀ ਹੈ, ਕਿ ਚਾਰ ਚਰਣ, ਪ੍ਰਤਿ ਚਰਣ ੩੨ ਮਾਤ੍ਰਾ, ੧੦-੮-੧੪ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਇਸ ਦਾ ਨਾਮ "ਕਮਲਾਵਤੀ" ਭੀ ਹੈ. ਉਦਾਹਰਣ-

ਸਭ ਜਗ ਕੋ ਕਰਤਾ, ਜੀਵਨ ਭਰਤਾ,
ਜਿਹ ਪੂਜਤ ਮੁਨਿ ਜਨ ਸਾਰੇ,
ਤਿਸ ਤਜਾਗੀ ਸੇਵਾ, ਪੂਜੈਂ ਦੇਵਾ.
ਸਹੈਂ ਕਸ਼੍ਟ ਅਤਿ ਹੀ ਭਾਰੇ.×××

## ਪਧਿਸਟਕਾ-ਪਧਿਸ਼੍ਟਕਾ

ਦਸਮ ਗ੍ਰੰਥ ਵਿੱਚ ਇਸ ਛੰਦ ਦੇ ਦੋ ਰੂਪ ਹਨ. ਸੰਗੀਤ ਪਧਿਸਟਕਾ ਦਾ ਲਕਣ ਹੈ ਚਾਰ ਚਰਣ, ਪ੍ਰਤਿ ਚਰਣ ਰ, ਜ, ਤ, ਗ, ਲ. SIS, ISI, SSI, S, I. ਦੇਖੋ, ਸੰਗੀਤ ਛੰਦ.

੨. ਕਲਕੀ ਅਵਤਾਰ ਵਿੱਚ ਤੋਟਕ ਦਾ ਹੀ ਨਾਮਾਂਤਰ ਹੈ, ਯਥਾ:-

ਅਤਿ ਪਾਪਨ ਤੇ ਜਗ ਛਾਇ ਰਹਯੋ.×××

**ਪੱਧਰੀ** ਦੇਖੋ, ਪਾਧੜੀ.

# ਪਯਾਰ

ਇਹ "ਆਨੰਦ" ਛੰਦ ਦਾ ਦੂਜਾ ਭੇਦ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ੧੪ ਅੱਖਰ, ੮-੬ ਪਰ ਵਿਸ਼੍ਰਾਮ, ਅੰਤ ਗੁਰੁ ਲਘੁ.

ਉਦਾਹਰਣ-

ਭੀਮਚੰਦ ਕਹੀ ਅਬ, ਸੁਨਿਯੇ ਜਨਾਬ,
ਨਾਕਿਸ ਅਕਲ ਕਹੋਂ, ਏਕ ਨੀਤਿ ਫਾਬ,
ਦੂਰ ਦੂਰ ਡੇਰ ਡਾਰ, ਘਾਟ ਬਾਟ ਰੋਕ,
ਠਹਿਰਿਯੇ ਛੋਰ ਸਬ, ਜੀਅ ਹੂ ਕੋ ਸ਼ੋਕ.*

[ ਗੁਰੁਪਦ ਪ੍ਰੇਮ ਪ੍ਰਕਾਸ਼ ]

**ਪਯੋਧਰ** ਦੇਖੋ, ਦੋਹਰੇ ਦਾ ਰੂਪ ੯.

**ਪਰਿਹਾਂ** ਦੇਖੋ, ਪੁਨਹਾ.

## ਪਲਵੰਗਮ- ਪਵੰਗਮ (ਪ੍ਲਵਙ੍ਗਮ)

ਲਛਣ- ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾ, ੮-੧੩ ਪਰ ਵਿਸ਼੍ਰਾਮ, ਅੰਤ ਜਗਣ ਅਤੇ ਗੁਰੁ. ।ऽ।, ऽ. ਉਦਾਹਰਣ-

ਸਮ ਦਮ ਉਪਰਤਿ, ਆਦਿ ਵਿਪਨ ਗਿਰਿ ਵਾਸ ਕੋ,
ਭਨਜੋ ਸੁ ਪ੍ਰਭੁ ਸੁਭ, ਸੰਤ ਧਰਉ ਤਜ ਆਸ ਕੋ,

---

* ਆਨੰਦਪੁਰ ਦੇ ਯੁੱਧ ਸਮੇ ਭੀਮਚੰਦ ਨੇ ਸਰਹਿੰਦ ਦੇ ਸੂਬੇਨੂੰ ਸਲਾਹ ਦਿੱਤੀ ਕਿ ਲੜਾਈ ਛੱਡ ਕੇ ਨਗਰ ਦਾ ਘੇਰਾ ਮਜ਼ਬੂਤ ਕਰੋ.

ਰਾਜ ਯੋਗ ਭਲ, ਭਕ੍ਤਿ ਵਿਬੇਕ ਵਿਚਾਰ ਜੋ,
ਪ੍ਰਭੁਤਾ ਰਾਗ ਤ੍ਰਿਕਾਲਗ੍ਯਾਨ ਤਪ ਸਾਰ ਜੋ.

[ਸਿੱਖੀਪ੍ਰਭਾਕਰ]

੨. ਪਲਵੰਗਮ ਦਾ ਏਹ ਸਰੂਪ ਭੀ ਹੈ ਕਿ ਸਾਰੇ ਚਰਣਾਂ ਦੇ ਆਦਿ ਗੁਰੁ ਹੋਵੇ. ਉਦਾਹਰਣ—

ਵਿਦ੍ਯਾ ਪੜ੍ਹਕੈ, ਮਨ ਅਭਿਮਾਨ ਨ ਧਾਰਿਯੇ,
ਔਰਨ ਕੇ ਹਿਤ, ਇਲਮ ਹੁਨਰ ਪਰਿਚਾਰਿਯੇ. ×××

੩. ਤੀਜਾ ਰੂਪ— ਪ੍ਰਤਿ ਚਰਣ ੨੧ ਮਾਤ੍ਰਾ, ੧੧–੧੦ ਪਰ ਵਿਸ਼੍ਰਾਮ, ਅੰਤ ਗੁਰੁ. ਉਦਾਹਰਣ—

ਜਿਸ ਕੀ ਬਾਨੀ ਨਹੀਂ, ਚਿੱਤ ਹਰਸ਼ਨ ਕਰੈ,
ਜਿਸ ਕੀ ਕ੍ਰਿਯਾ ਸਰੀਰ, ਨ ਮਨ ਕਰਸ਼ਨ ਕਰੈ,
ਜਿਸ ਕੋ ਜੀਵਨ ਜਗਤ, ਲੋਕਹਿਤ ਨਹੀਂ ਹੈ,
ਹਰਿ ਵ੍ਰਿਜੇਸ਼ ਲਿਹੁ ਜਾਨ, ਸੁ ਜਨ ਮ੍ਰਿਤ ਮਹੀ ਹੈ.

## ਪੜਤਾਲ

ਏਹ ਛੰਦ ਜਾਤਿ ਨਹੀਂ, ਕਿੰਤੁ ਚਾਰ ਤਾਲ ਦਾ ਭੇਦ "ਪੱਟਤਾਲ" ਹੈ. ਇਸ ਤਾਲ ਵਿਖੇ ਗਾਯੇਜਾਨ ਵਾਲੇ ਪਦਾਂ ਦੀ "ਪੜਤਾਲ" ਸੰਗ੍ਯਾ ਹੋ ਗਈ ਹੈ, ਭਾਵੇਂ ਓਹ ਕਿਸੇ ਧਾਰਣਾ ਦੇ ਹੋਣ. ਦੇਖੋ, ਸ਼੍ਰੀ ਗੁਰੁ ਗ੍ਰੰਥ ਸਾਹਿਬ ਵਿੱਚ

ਆਸਾ ਕਾਨੜਾ ਆਦਿਕ ਰਾਗਾਂ ਦੇ ਪੜਤਾਲ.†

ਸਰਬਲੋਹ ਵਿੱਚ ਅਨੇਕ ਛੰਦਾਂ ਦੇ ਆਦਿ "ਪੜਤਾਲ" ਪਦ ਹੈ.

**ਪਾਤਾਲ** ਦੇਖੋ, ਸਵੈਯੇ ਦਾ ਰੂਪ ੨੭.

**ਪਾਦਾਕੁਲਕ** ਦੇਖੋ, ਅੰਤਿਮਾਲਤੀ.

**ਪਾਧਰੀ-ਪਾਧੜੀ** (ਪਦ੍ਧਰਿ)

ਲਛਣ- ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ, ੮-੮ ਪਰ ਵਿਸ਼੍ਰਾਮ, ਅੰਤ ਜਗਣ ।ऽ।.

ਉਦਾਹਰਣ-

ਅਨਭੂਤ ਤੇਜ, ਅਨਛਿੱਜ ਗਾਤ,
ਕਰਤਾ ਸਦੀਵ, ਹਰਤਾ ਅਨਾਸ.×××

[ਅਕਾਲਉਸਤਤਿ]

---

† ਦੇਖੋ, ਆਸਾਰਾਗ ਵਿਖੇ ਮਃ ੫ ਦਾ ਪੜਤਾਲ :—
ਬਾਪਾਰਿ ਗੋਵਿੰਦ ਨਾਏ,
ਸਾਧੁਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਵਜਾਏ,
ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ,
ਸੰਤਸੇਵਿ ਪ੍ਰੀਤਿ ਨਾਥ ਰੰਗ ਲਾਲਨ ਲਾਏ,
ਗੁਰੁਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨ ਪਾਏ,
ਸਭ ਤਜੀ ਮਨੈ ਕੀ ਕਾਮਕਰਾ,
ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ,
ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ,
ਨਾਨਕ ਦੀਨ ਸਰਣਿ ਆਏ ਗਲਿ ਲਾਏ.

# ਪਾਧੜੀ ਅਰਧ

ਲਛਣ– ਚਾਰ ਚਰਣ, ਪ੍ਰਤਿ ਚਰਣ ਪਹਿਲਾਂ ਦੋ ਗੁਰੁ, ਅੰਤ ਜਗਣ, ਅਥਵਾ ਚਾਰ ਮਾਤ੍ਰਾ ਪਿੱਛੋਂ ਜਗਣ. ਇਹ ਮਧੁਭਾਰ ਛੰਦ ਦਾ ਹੀ ਰੂਪਾਂਤਰ ਹੈ. ਉਦਾਹਰਣ–

ਸੋਭੰਤ ਸੂਰ। ਲੋਭੰਤ ਹੂਰ॥
ਅਛ੍ਰੀ* ਅਪਾਰ। ਰਿੱਝੀ ਸੁਧਾਰ॥ [ਦਸਮਗ੍ਰੰਥ, ਅਜਰਾਜ]

# ਪੁਨਹਾ

ਇਸ ਦਾ ਨਾਮ "ਹਰਿਹਾਂ" "ਚਾਂਦ੍ਰਾਯਣਾ" "ਪਰਿਹਾਂ" ਅਤੇ "ਫੁਨਹਾ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾ, ਪਹਿਲਾ ਵਿਸ਼੍ਰਾਮ ੧੧ ਪਰ, ਜਗਣਾਂਤ ਦੂਜਾ ੧੦ ਪਰ ਰਗਣਾਂਤ. ਉਦਾਹਰਣ–

ਧਾਵਉ ਦਸਾ ਅਨੇਕ, ਪ੍ਰੇਮ ਪ੍ਰਭੁ ਕਾਰਣੇ,
ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ? ×××
[ਗੁਰੁ ਗ੍ਰੰਥ ਸਾਹਿਬ ਫੁਨਹੇ ਮਃ ੫]

ਇਸ ਛੰਦ ਦੇ ਅੰਤਿਮ ਚਰਣ ਦੇ ਆਦਿ ਹੇ! ਹਰਹਾਂ! ਹੋ! ਫਰੀਦਾ! ਬਜੀਦਾ! ਆਦਿਕ ਸੰਬੋਧਨ ਅਤੇ ਨਾਮ ਕਵਿ ਦੀ ਇੱਛਾ

---

* ਅਪਸਰਾ. † ਦੇਖੋ, ਅੜਿੱਲ ਦਾ ਰੂਪ ੪.

ਅਨੁਸਾਰ ਲਗਾਏ ਜਾ ਸਕਦੇ ਹਨ, ਅਰੁ ਓਹ ਮਾਤ੍ਰਾ ਦੀ ਸੰਖ੍ਯਾ ਤੋਂ ਬਾਹਰ ਹੁੰਦੇ ਹਨ.

੨. ਕਈ ਕਵੀਆਂ ਨੇ ਵਿਦਕਾਰ ਜਗਣ ਦਾ ਹੋਣਾ ਜ਼ਰੂਰੀ ਨਹੀਂ ਸਮਝਿਆ, ਕੇਵਲ ਅੰਤ ਰਗਣ ਹੀ ਮੰਨਿਆ ਹੈ. ਯਥਾ:-

ਆਯਸ ਅਬ ਜੋ ਹੋਇ, ਗ੍ਰੰਥ ਤਉ ਮੈ ਰਚੋਂ,
ਰਤਨ ਪ੍ਰਮੁਦ ਕਰ ਬਚਨ, ਚੀਨ ਤਾਂਮੈ ਗਚੋਂ,
ਭਾਖਾ ਸੁਭ ਸਭ ਕਰਹੋਂ, ਧਰਹੋਂ ਕ੍ਰਿਤ ਮੈ,
ਅਦਭੁਤ ਕਥਾ ਅਪਾਰ, ਸਮਝਕਰ ਚਿੱਤਮੈ.

[ ਦਸਮਗ੍ਰੰਥ, ਚੰਡੀ ਚਰਿਤ੍ਰ ੧]

ਭਾਂਡਾ ਧੋਵੈ ਕੌਣ, ਜਿ ਕੱਚਾ ਸਾਜਿਆ,
ਧਾਤੂ ਪੰਚ ਰਲਾਇ, ਕੂੜਾ ਪਾਜਿਆ. ×××

[ ਸਲੋਕ ਮਃ ੧ ਵਾਰਾਂ ਤੇ ਵਧੀਕ ]

**ਪੈਡੀ** ਦੇਖੋ, ਹਰਿਗੀਤਿਕਾ ਦਾ ਰੂਪ ੨.

## ਪੈਂਤੀ - ਪੈਂਤੀਸ ਅੱਖਰੀ

ਏਹ ਕੋਈ ਛੰਦ ਦੀ ਜਾਤਿ ਨਹੀਂ, ਕਿੰਤੂ ਕਿਸੇ ਭੀ ਛੰਦ ਵਿੱਚ ਗੁਰਮੁਖੀ (ਪੰਜਾਬੀ ਵਰਣ-ਮਾਲਾ) ਦੇ ਪੈਂਤੀ ਅੱਖਰਾਂ ਨੂੰ ਯਥਾਕ੍ਰਮ ਆਦਿ ਅਥਵਾ ਅੰਤ ਲਿਖੀਏ ਤਦ ਇਹ ਸੰਗ੍ਯਾ ਹੋ ਜਾਂਦੀ ਹੈ,* ਯਥਾ:-

* ਸਿਹਰਫ਼ੀ ਪੱਟੀ ਆਦਿਕ ਰਚਨਾ ਇਸੇ ਨਿਯਮ ਅਨੁਸਾਰ ਹੋਯਾਕਰਦੀ ਹੈ.

ਓਅੰਕਾਰ ਸਰਬ ਪਰਕਾਸ਼ੀ,
ਆਤਮ ਸ਼ੁੱਧਕ੍ਰੈ ਅਵਿਨਾਸ਼ੀ,
ਈਸ਼ ਜੀਵ ਮੇ ਭੇਦ ਨ ਜਾਨੋ,
ਸਾਧ ਚੋਰ ਸਭ ਬ੍ਰਹਮ ਪਛਾਨੋ,
ਹਸਤੀ ਚੀਟੀ ਤ੍ਰਿਣ ਲੌ ਆਦੰ† ×××

**ਦਸਮਗ੍ਰੰਥ ਦੇ ਕ੍ਰਿਸਨਾਵਤਾਰ ਵਿੱਚ ਸਵੈਯੇ ਛੰਦਾਂ ਦੇ ਅੰਤ ਪੈਂਤੀ ਲਿਖੀ ਹੈ,‡ ਯਥਾ:–**

ਕੌਤਕ ਏਕ ਵਿਚਾਰ ਜਦੂਪਤਿ
ਸੂਰਤ ਏਕ ਧਰੀ ਗਿਰਿ ਬਾਂਕੀ, ×××
ਹੋਇ ਰਹੇ ਵਿਸਮੈ ਸਭ ਗੋਪ
ਸੁਨੀ ਹਰਿ ਕੇ ਮੁਖਤੇ ਜਬ ਸਾਖੀ,×××
ਔਰ ਗਈ ਸੁਧ ਭੂਲ ਸਭੋ
ਇਕ ਕਾਨ੍ਹਹਿ ਕੇ ਰਸ ਮੇ ਅਨੁਰਾਗੇ, ×××
ਕਾਨ੍ਹ ਕਹੀ ਸਭ ਕੋ ਹਸਕੈ ਮਿਲ
ਧਾਮ ਚਲੋ ਜਉ ਹੈ ਹਰਤਾ ਅਘ, ×××
ਭੂਸੁਤ§ ਸੋਂ ਲਰਕੈ ਜਿਨਹੂ
ਨਵਸਾਤ ਛਡਾਇ ਲਈ ਬਰ ਮੰਙਾ. ×××

**ਗ੍ਯਾਨ ਪ੍ਰਬੋਧ ਵਿੱਚ ਛੰਦਾਂ ਦੇ ਆਦਿ ਪੈਂਤੀ ਲਿਖੀ ਹੈ, ਯਥਾ:–**

---

† ਇਹ ਕਿਸੇ ਵੇਦਾਂਤੀ ਸਿੱਖ ਦੀ ਰਚਨਾ ਹੈ.

‡ ਬਰਨਹਿ ਸਤਗੁਰੁ ਪ੍ਰੇਮ ਲਗਾਇ,
ਪੁਨ ਤੁਕਾਂਤ ਮਹਿ ਪੈਂਤੀ ਪਾਇ,
ਆਦਿ ਅਕਾਰ ਸੁ ਅੰਤ ੜਕਾਰ,
ਜਿਹ ਕੇ ਵਰਣ ਯਥਾਕ੍ਰਮ ਧਾਰ. [ ਗੁਰੁਪ੍ਰਤਾਪ ਸੂਰਯ ]

§ ਪ੍ਰਾਗ ਜ੍ਯੋਤਿਸਪੁਰ ਦਾ ਰਾਜਾ, ਨਰਕਾਸੁਰ.

ਕ੍ਰਿਪਸ੍ਰਾ ਕ੍ਰਿਪਾਰੰ । ਖਿਪਸ੍ਰਾ ਅਖੰਡੰ ।
ਗਤਸ੍ਰਾ ਅਗੰਡੰ । ਘਰਸ੍ਰਾ ਘਰਾਨੰ ।
ਙ੍ਰਿਅਸ੍ਰਾ ਙ੍ਰਿਹਾਲੰ ॥ ××× ਆਦਿਕ.

**ਪੈੜੀ** ਦੇਖੋ, ਹਰਿਗੀਤਿਕਾ ਦਾ ਰੂਪ ੨.

**ਪੌੜੀ** ਦੇਖੋ, ਪਉੜੀ.

## ਪੰਕਜਬਾਟਿਕਾ—ਪੰਕਜਵਾਟਿਕਾ

ਦਸਮਗ੍ਰੰਥ ਵਿਖੇ ਏਹ "ਮੋਦਕ" ਛੰਦ ਦਾ ਹੀ ਨਾਮਾਂਤਰ ਹੈ.

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ਚਾਰ ਭਗਣ, ऽ।।, ऽ।।, ऽ।।, ऽ।।. ਉਦਾਹਰਣ—

ਸੈਨ ਜੁਝੇ ਨ੍ਰਿਪ ਭਜੇ ਅਤਿ ਆਕੁਲ,
ਧਾਵਤ ਭਜੇ ਸਮੂਹੇ ਅਤਿ ਵ੍ਯਾਕੁਲ,
ਸੰਨਧ ਹ੍ਵੈ ਚਿਤ ਮੇ ਅਤਿ ਕ੍ਰੁੱਧਿਤ,
ਆਵਤ ਭਜੇ ਰਿਸਕੈ ਕਰ ਯੁੱਧਿਤ. [ਦਸਮਗ੍ਰੰਥ, ਕਲਕੀ]

੨. ਛੰਦਗ੍ਰੰਥਾਂ ਵਿਖੇ ਪੰਕਜਵਾਟਿਕਾ* ਦਾ ਰੂਪ ਹੈ— ਚਾਰ ਚਰਣ, ਪ੍ਰਤਿ ਚਰਣ ਭ, ਨ, ਜ, ਜ, ਲ. ऽ।।, ।।।, ।ऽ।, ।ऽ।, ।. ਉਦਾਹਰਣ—

ਰਾਮ ਚਲਤ ਨ੍ਰਿਪ ਕੇ ਯੁਗ ਲੋਚਨ,
ਬਾਰਿ ਭਰਤ ਭਯ ਵਾਰਿਦ ਰੋਚਨ. ××× [ਰਾਮਚੰਦ੍ਰਿਕਾ]

---

* ਇਸ ਦਾ ਨਾਮ "ਏਕਾਵਲਿ" ਅਤੇ "ਕੰਜਅਵਲਿ" ਭੀ ਹੈ.

**ਪੰਕ੍ਤਿ** ਦੇਖੋ, ਉਛਾਲ.

**ਪੰਚਕਾਵਲੀ** ਦੇਖੋ, ਸਰਸੀ ਦਾ ਰੂਪ ੨.

**ਪੰਚਚਾਮਰ** ਦੇਖੋ, ਨਰਾਜ.

**ਪੰਚਵਦਨ** ਦੇਖੋ, ਪੰਚਾਨਨ ਦਾ ਫੁਟ ਨੋਟ.

## ਪੰਚਾਨਨ†

ਲਛਣ— ਚਾਰ ਚਰਣ, ਪ੍ਰਤਿ ਚਰਣ ੪੮ ਮਾਤ੍ਰਾ. ਬਾਰਾਂ ਬਾਰਾਂ ਮਾਤ੍ਰਾ ਪਰ ਚਾਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ—

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਜੀਉ, ‡
ਕਵਲ ਨੈਨ ਮਧੁਰ ਬੈਨ, ਕੋਟਿ ਸੈਨ ਸੰਗ ਸੋਭ,
ਕਹਿਤ ਮਾ ਜਸੋਦ ਜਿਸਹਿ, ਦਹੀ ਭਾਤ ਖਾਹਿ ਜੀਉ,
ਦੇਖ ਰੂਪ ਅਤਿ ਅਨੂਪ, ਮੋਹ ਮਹਾ ਮੱਗ ਭਈ,
ਕਿੰਕਨੀ ਸਬਦ ਝਨਤਕਾਰ, ਖੇਲ ਪਾਹਿ ਜੀਉ,
ਕਾਲ ਕਲਮ ਹੁਕਮ ਹਾਥ, ਕਹਉ ਕਉਨ ਮੇਟ ਸਕੈ,
ਈਸ ਬੰਮ ਗ੍ਯਾਨ ਧ੍ਯਾਨ, ਧਰਤ ਹੀਐ ਚਾਹਿ ਜੀਉ,

---

† ਜੇ ਪ੍ਰਤਿ ਚਰਣ ੪੭ ਮਾਤ੍ਰਾ ਹੋਣ, ਅਰਥਾਤ ਚੌਥਾ ਵਿਸ਼੍ਰਾਮ ੧੨ ਦੀ ਥਾਂ ੧੧ ਪਰ ਹੋਵੇ ਅਰੁ ਅੰਤ ਗੁਰੁ ਹੋਵੇ, ਤਦ ਇਸ ਛੰਦ ਦੀ "ਪੰਚਵਦਨ" ਸੰਗ੍ਯਾ ਹੈ. ਪੰਚਾਨਨ ਦੇ ਉਦਾਹਰਣ ਦਾ ਅੰਤਿਮ "ਉ" ਜੇ ਦੂਰ ਕਰ ਦਿੱਤਾ ਜਾਵੇ, ਤਦ ਪੰਚਵਦਨ ਛੰਦ ਬਣ ਜਾਵੇਗਾ.

‡ ਇਹ ਤੁਕ ਟੇਕ (ਰਹਾਉ) ਦੀ ਹੈ.

ਸੱਤਿ ਸਾਚ ਸ੍ਰੀ ਨਿਵਾਸ, ਆਦਿ ਪੁਰਖ ਸਦਾ ਤੁਹੀ,
ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ ਵਾਹਿਜੀਉ.

[ ਗੁਰੂ ਗ੍ਰੰਥਸਾਹਿਬ, ਸਵੈਯੇ ਮਃ ੪ ਕੇ ]

## ਪ੍ਰਸਿੱਧ

ਲਕ੍ਸ਼ਣ- ਪ੍ਰਤਿ ਚਰਣ ਅੱਠ ਮਾਤ੍ਰਾ. ਦੇਖੋ, "ਕੁਲਕ" ਦਾ ਰੂਪ ੩.

## ਪ੍ਰਮਾਣਕਾ-ਪ੍ਰਮਾਣਿਕਾ-ਪ੍ਰਮਾਨਕਾ

ਇਸ ਦਾ ਨਾਮ "ਨਗਸ੍ਵਰੂਪਿਣੀ" ਭੀ ਹੈ.

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਲਘੁ ਗੁਰੁ ਕ੍ਰਮ ਨਾਲ ਅੱਠ ਅੱਖਰ, ਅਥਵਾ ਜ, ਰ, ਲ, ਗ. ।ऽ।, ऽ।ऽ, ।, ऽ. ਉਦਾਹਰਣ-

ਨ ਦੇਵ ਦਾਨਵਾ ਨਰਾ। ਨ ਸਿੱਧ ਸਾਧਿਕਾ ਧਰਾ।
ਕਲਾ ਧਰੈ ਹਿਰੈ ਸੁਈ ॥××× [ ਵਾਰਮਾਝ ਮਃ ੧ ]

ਅਨੰਦਕੰਦ ਰੂਪ ਹੋ। ਬਲੰਦ ਭੂਪ ਭੂਪ ਹੋ।
ਨ ਆਦਿ ਅੰਤ ਤੋਹਿ ਕੋ। ਸਮਾਨ ਆਨ ਹੋਹਿ ਕੋ ॥

[ ਗੁਰੁਪ੍ਰਤਾਪ ਸੂਰਯ ]

## ਪ੍ਰਮੋਦਕ ਦੇਖੋ, ਕਕੁਭਾ.

## ਪ੍ਰਿਆ-ਪ੍ਰਿਯਾ

ਇਸ ਦਾ ਨਾਮ "ਅਤ੍ਰੂਹਾ" ਅਤੇ "ਸੰਯੁਤ" ਭੀ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗ. ।।ऽ, ।ऽ।, ।ऽ।, ऽ. ਉਦਾਹਰਣ—

ਦੁਖ ਦੂੰਦ ਹੈਂ ਸੁਖਕੰਦ ਜੀ,
ਨਹਿ ਬੰਦ ਹੈਂ ਜਗਬੰਦ ਜੀ,
ਨਹਿ ਬੇਦਬਾਕ ਪ੍ਰਮਾਨ ਹੈਂ,
ਮਤ ਭਿੰਨ ਭਿੰਨ ਬਖਾਨ ਹੈਂ. [ ਦਸਮਗ੍ਰੰਥ, ਕਲਕੀ ]

੨. ਦੂਜਾ ਰੂਪ— ਪ੍ਰਤਿ ਚਰਣ ਇੱਕ ਰਗਣ ऽ।ऽ. ਉਦਾਹਰਣ—

ਹੇ ਪ੍ਰਭੂ। ਹੇ ਵਿਭੂ। ਪ੍ਰਾਨ ਤੂੰ। ਮਾਨ ਤੂੰ॥

## ਫਨੀਸ਼

ਦੇਖੋ, ਡਿਉਢਾ ਦਾ ਰੂਪ ੩.

## ਫੁਨਹਾ

ਦੇਖੋ, ਪੁਨਹਾ.

## ਬਹੜਾ

ਇਹ ਪੁਨਹਾ ਦਾ ਹੀ ਨਾਮਾਂਤਰ ਹੈ.

ਲਛਣ—ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾ, ਪਹਿਲਾ ਵਿਸ਼੍ਰਾਮ ੧੧ ਪਰ ਜਗਣਾਂਤ, ਦੂਜਾ ੧੦ ਪਰ ਰਗਣਾਂਤ. ਉਦਾਹਰਣ—

ਅਧਿਕ ਰੋਸ ਕਰ ਰਾਜ, ਪਖਰਿਯਾ* ਧਾਵਹੀਂ,
ਰਾਮ ਰਾਮ ਬਿਨ ਸ਼ੰਕ, ਪੁਕਾਰਤ ਆਵਹੀਂ ×××
[ ਦਸਮਗ੍ਰੰਥ, ਰਾਮਾਵਤਾਰ ]

---

* ਘੋੜੇ ਦਾ ਸਵਾਰ.

## ਬਹੜਾ ਸੰਗੀਤ ਦੇਖੋ, ਸੰਗੀਤਛੰਦ.

## ਬਹਿਰ ਤਵੀਲ

ਤਵੀਲ ਛੰਦ ਦੀ ਧਾਰਣਾ. ਫ਼ਾਰਸੀ ਅਤੇ ਪੁਸ਼ਤੋ ਵਿੱਚ ਤਿਲੰਗ ਰਾਗ ਦੇ ਲੰਮੇ ਗੀਤ ਖ਼ਾਸ ਕਰਕੇ ਇਸ ਨਾਮ ਤੋਂ ਪ੍ਰਸਿੱਧ ਹੈਨ. ਗ੍ਯਾਨ ਪ੍ਰਬੋਧ ਵਿਖੇ "ਬਹਿਰ ਤਵੀਲ ਪਸਚਮੀ" ਸਿਰਲੇਖ ਹੇਠ ੧੯ ਛੰਦਾਂ ਦਾ ਸਤੋਤ੍ਰ ਹੈ. ਇਸ ਵਿੱਚ ਪੱਛਮੀ ਭਾਸ਼ਾ ਨਹੀਂ ਕਿੰਤੂ ਪੁਸ਼ਤੋ ਦੇ ਗੀਤ ਦਾ ਵਜ਼ਨ ਅਤੇ ਗਾਯਨ ਦੀ ਧਾਰਣਾ ਅਨੁਸਾਰ ਰਚਿਆ ਹੈ, ਇਸ ਕਾਰਣ ਇਹ ਸੰਗ੍ਯਾ ਹੈ. ਇਸ ਛੰਦ ਦਾ ਰੂਪ ਹੈ– ਪ੍ਰਤਿ ਚਰਣ ਇੱਕ ਸਗਣ, ਦੋ ਲਘੁ. ।।ऽ, ।, ।. ਇਸ ਦਾ ਨਾਮ "ਨਾਯਕ" ਭੀ ਹੈ. ਉਦਾਹਰਣ–

ਕਿ ਅਗੰਜਸ । ਕਿ ਅਭੰਜਸ ।
ਕਿ ਅਰੂਪਸ । ਕਿ ਅਗੰਜਸ ॥ [ ਗ੍ਯਾਨ ਪ੍ਰਬੋਧ ]

ਦੇਖੋ, ਤਵੀਲ.

## ਬਹੋੜਾ

ਏਹ "ਪਾਧਰੀ" ਛੰਦ ਦਾ ਨਾਮਾਂਤਰ ਹੈ.

ਲਖ਼ਣ- ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ, ੮-੮ ਮਾਤ੍ਰਾ ਪਰ ਦੋ ਵਿਸ਼੍ਰਾਮ, ਅੰਤ ਜਗਣ ।ऽ।. ਉਦਾਹਰਣ-

ਤਬ ਰੁਕਜੋ ਤਾਸ, ਸੁਗ੍ਰੀਵ ਆਨ,†
ਕਹਿੰ ਜਾਤ ਬਾਲ? ਨਹਿ ਪੈਸ ਜਾਨ. ×××

[ ਦਸਮਗ੍ਰੰਥ, ਰਾਮਾਵਤਾਰ ]

## ਬਚਿਤ੍ਰਪਦ - ਵਿਚਿਤ੍ਰ ਪਦਾ

ਏਹ "ਚਿਤ੍ਰਪਦਾ" ਦਾ ਪਹਿਲਾ ਰੂਪ ਹੈ. ਲਖ਼ਣ- ਚਾਰ ਚਰਣ, ਪ੍ਰਤਿ ਚਰਣ ਦੋ ਭਗਣ, ਦੋ ਗੁਰੁ. ऽ।।, ऽ।।, ऽ, ऽ. ਉਦਾਹਰਣ-

ਏਕਹਿ ਜੋ ਮਨ ਆਨਾ। ਦੂਸਰ ਭਾਵ ਨ ਜਾਨਾ।
ਦੁੰਦਭਿ ਦੌਰ ਬਜਾਏ । ਫੂਲ ਸੁਰਾਨ ਬ੍ਰਸਾਏ ॥

[ ਦਸਮਗ੍ਰੰਥ, ਦੱਤਾਵਤਾਰ ]

**ਬਡਾ ਦੋਹਰਾ** ਦੇਖੋ, ਦੋਹਰਾ ਦਾ ਰੂਪ ੧੮.

**ਬੱਬੂ** ਦੇਖੋ, ਰੋਲਾ.

## ਬਰਵਾ-ਬਰਵੈ

ਲਖ਼ਣ- ਦੋ ਚਰਣ ਪ੍ਰਤਿ ਚਰਣ ੧੯ ਮਾਤ੍ਰਾ, ੧੨-੭ ਪਰ ਵਿਸ਼੍ਰਾਮ, ਅੰਤ ਜਗਣ.

---

† ਇਸ ਛੰਦ ਵਿੱਚ ਲਵ ਕੁਸ਼ੁ ਨਾਲ ਸੁਗ੍ਰੀਵ ਦੇ ਜੰਗ ਦਾ ਵਰਣਨ ਹੈ.

ਇਸ ਦਾ ਨਾਮ "ਧ੍ਰੂਵ" ਅਤੇ "ਨੰਦਾ" ਭੀ ਹੈ.
ਉਦਾਹਰਣ-

ਭਈ ਨ ਕੀਰਤ ਜਿਨ ਕੀ, ਯਾ ਯਗ ਮਾਹਿ,
ਪ੍ਰਾਣ ਚਲਤ ਹੈਂ ਯਦਯਪਿ, ਜ਼ੀਵਤ ਨਾਹਿ.

**ਬਲ** ਦੇਖੋ, ਦੋਹੇ ਦਾ ਰੂਪ ੯.

**ਬਾਣ** ਦੇਖੋ, ਸਵੈਯੇ ਦਾ ਰੂਪ ੨.

## ਬਾਨਤੁਰੰਗਮ

ਲਛਣ- ਚਾਰ ਚਰਣ, ਪ੍ਰਤਿ ਚਰਣ ਨ, ਰ, ਗ, ।।।, ऽ।ऽ, ऽ. ਉਦਾਹਰਣ-

ਬਿਬਿਧ ਰੂਪ ਸੋਭੈ। ਅਨਿਕ ਲੋਕ ਲੋਭੈ।
ਅਮਿਤ ਤੇਜ ਤਾਂਹੀ। ਨਿਗਮ ਗਾਇ ਜਾਂਹੀ॥

[ਦਸਮਗ੍ਰੰਥ, ਕਲਕੀ]

**ਬਾਨਰ** ਦੇਖੋ, ਦੋਹਰੇ ਦਾ ਰੂਪ ੭.

## ਬਾਰਹ ਮਾਸਾ - ਬਾਰਾਂ ਮਾਹਾਂ

ਇਹ ਕੋਈ ਛੰਦ ਜਾਤਿ ਨਹੀਂ, ਕਿਸੇ ਭੀ ਛੰਦ ਵਿਚ ਬਾਰਾਂ ਮਹੀਨਿਆਂ ਦਾ ਵਰਣਨ ਹੋਣ ਕਰਕੇ ਇਹ ਸੰਗ੍ਯਾ ਹੋ ਜਾਂਦੀ ਹੈ. ਮਾਝ ਰਾਗ ਵਿੱਚ ਗੁਰੁ ਅਰਜਨ ਦੇਵ ਦੀ ਰਚਨਾ, ਤੁਖਾਰੀ ਵਿਖੇ ਜਗਤਗੁਰੂ ਨਾਨਕ ਸ੍ਵਾਮੀ ਦਾ ਮਨੋਹਰ

ਕਾਵਜ, ਅਤੇ ਦਸਮਗ੍ਰੰਥ ਦੇ ਕ੍ਰਿਸਨਾਵਤਾਰ ਵਿੱਚ ਬਾਰਹ ਮਾਹੇ ਦੇਖੇ ਜਾਂਦੇ ਹਨ. *

ਸਾਲ ੧੯੭੭ ਬਿਃ ਵਿੱਚ ਪ੍ਰੇਮੀ ਵੀਰ ਸਿੰਘ ਨੇ ਅਰਿੱਲ ਅਤੇ ਰੂਪ ਚੌਪਾਈ ਛੰਦ ਵਿਖੇ ਇੱਕ ਬਰਾਂਮਾਹਾਂ ਰਚਿਆ ਹੈ, ਜਿਸ ਦੀ ਰਹਾਉ (ਟੇਕ) ਦੀ ਤੁਕ ੯ ਮਾਤ੍ਰਾ ਦੀ ਹੈ, ਅਰੁ ਮਹੀਨੇ ਦੇ ਅੰਤ ਦਾ ਚਰਨ ੪੦ ਮਾਤ੍ਰਾ ਦਾ ਹੈ. ਜਿਸ ਦੇ ਵਿਸ਼੍ਰਾਮ ੧੩-੧੬-੧੧ ਮਾਤ੍ਰਾ ਪਰ ਹੈਨ. ਉਦਾਹਰਣ-

ਚੜ੍ਹੇ ਵਿਸਾਖ ਵਰਮ ਨਹਿ ਜਾਂਦਾ,
ਦਹਦਿਸ ਵੇਖਾਂ ਪੰਥ ਗੁਰਾਂ ਦਾ,
ਕੂੰਜਾਂ ਵਾਙ ਫਿਰਾਂ ਕੁਰਲਾਂਦਾ,
ਮੈਲੀਂ ਮਹਿਰਮਕਾਰ ਦਿਲਾਂ ਦਾ,
ਪਲ ਪਲ ਬੀਤੇ ਸੈ ਵਰ੍ਹਿਆਂ ਦਾ,
ਬਿਨ ਗੋਬਿੰਦ ਸਿੰਘ ਮੈ ਮਰਜਾਂਦਾ, ਘੜੀ ਨ ਜੀਂਵਦਾ.

ਗੁਰੂ ਤੇ ਵੀਰ ਸਿੰਘ ਬਲਿਹਾਰੀ,
ਗੁਰੁ ਗੋਬਿੰਦ ਸਿੰਘ ਹਰਿ ਔਤਾਰੀ,
ਸਤਗੁਰੁ ਮਾਨ ਮੁਕੰਦ ਮੁਰਾਰੀ,
ਸਾਨੂੰ ਦਰਸਨ ਦੇ ਇਕ ਵਾਰੀ,
ਜੁਗ ਜੁਗ ਜੀਵਨ ਕੇਸਾਧਾਰੀ,

---

* ਮਾਝ ਦਾ ਬਾਰਾਂਮਾਹਾਂ "ਰੂਪਮਾਲਾ" ਛੰਦ ਦਾ ਰੂਪਾਂਤਰ ਹੈ, ਤੁਖਾਰੀ ਦਾ ਬਾਰਾਂਮਾਹਾਂ ਕਲਸ ਦੀ ਇੱਕ ਜਾਤਿ ਹੈ, ਕ੍ਰਿਸਨਾਵਤਾਰ ਦਾ ਬਾਰਾਂਮਾਹਾਂ ਸਵੈਯਾਂ ਵਿਖੇ ਹੈ.

ਮੇਰੇ ਬਖ਼ਸ਼ਨ ਔਗੁਣ ਭਾਰੀ, ਤਾਨ ਰਖੀਂਵਦਾ.
ਫੁਨ ਹਰੀ ਸੁ ਹਰਿ ਦੀ ਸਰਣ,
ਗੁਬਿੰਦ ਸਿੰਘ ਕ੍ਰੋੜ ਬ੍ਰਿੰਦ ਅਘਹਰਣ,
ਜੁਗੋਜੁਗ ਜਾਨੀਏ.

**ਬਾਰਣ** ਦੇਖੋ, ਛੱਪਯ ਦਾ ਰੂਪ ੧੩.

## ਬਿਸਨੁਪਦ (विष्णुपद)

ਇਸ ਛੰਦ ਦੇ ਅਨੰਤ ਰੂਪ ਹੈਨ.* ਸੂਰਦਾਸ, ਮੀਰਾਂਬਾਈ ਆਦਿਕ ਦੇ "ਪਦ" ਸਭ ਬਿਸਨੁਪਦ ਸਦਾਉਂਦੇ ਹਨ. ਕਈ ਮੁੱਖ ਮੁੱਖ ਭੇਦ ਇਸ ਥਾਂ ਲਿਖੇ ਜਾਂਦੇ ਹਨ.

੧. ਚਾਰ ਚਰਣ, ਪ੍ਰਤਿ ਚਰਣ ੨੬ ਮਾਤ੍ਰਾ, ੧੬-੧੦ ਪਰ ਵਿਸ਼੍ਰਾਮ, ਅੰਤ ਗੁਰੁ. ਉਦਾਹਰਣ—

ਦੇਗ ਤੇਗ ਕੋ ਧਨੀ ਖ਼ਾਲਸਾ, ਨਿਤ ਉਪਕਾਰ ਕਰੈ,
ਸ਼ਰਣਾਗਤ ਕੀ ਬਾਂਹ ਗਹੈ ਦ੍ਰਿੜ੍ਹ, ਦਾਰਿਦ ਦੁੱਖ ਹਰੈ,
ਧੀਰ ਵੀਰ ਗੰਭੀਰ ਸਰਵਪ੍ਰਿਯ, ਕਾਹੂ ਤੇ ਨ ਡਰੈ,
ਹਰਿ ਵ੍ਰਿਜੇਸ਼ ਅਸ ਸਤਗੁਰੁ ਸੁਤ ਕੀ, ਰਜ ਲੇ ਸੀਸ ਧਰੈ.

੨. ਅੱਠ ਚਰਣ, ਪ੍ਰਤਿ ਚਰਣ ੨੮ ਮਾਤ੍ਰਾ, ੧੬-੧੨ ਪਰ ਵਿਸ਼੍ਰਾਮ, ਅੰਤ ਦੋ ਗੁਰੁ.

---

* "ਸਰਬਲੋਹ" ਵਿੱਚ ਸਵੈਯਾ— ਤ੍ਰਿਭੰਗੀ— ਭੁਜੰਗਪ੍ਰਯਾਤ ਅਤੇ ਮਧੁਭਾਰ ਆਦਿਕ ਛੰਦਾਂ ਦਾ ਸਿਰਲੇਖ ਭੀ "ਬਿਸਨੁਪਦ" ਦੇਖੀਦਾ ਹੈ.

ਉਦਾਹਰਣ—

ਸ਼੍ਰੀ ਹਰਿ ਰਿਸ ਭਰ ਬਲ ਕਰ ਅਰਿ ਪਰ,
ਜਬ ਧਨੁ ਧਰਕਰ ਧਾਯੋ,
ਤਬ ਨ੍ਰਿਪ ਮਨ ਮਹਿ ਕੋਪ ਬਢਾਯੋ,
ਸ਼੍ਰੀਪਤਿ ਕੋ ਗੁਨ ਗਾਯੋ,
ਜਾਂਕੋ ਪ੍ਰਗਟ ਪ੍ਰਤਾਪ ਤਿਹੂੰ ਪੁਰ,
ਸ਼ੇਸ਼ ਅੰਤ ਨਹਿ ਪਾਯੋ,
ਬੇਦ ਭੇਦ ਜਾਂਕੋ ਨਹਿ ਜਾਨਤ,
ਸੋ ਨੰਦਨੰਦ ਕਹਾਯੋ,
ਕਾਲਰੂਪ ਨਾਥਜੋ ਜਿੰਹ ਕਾਲੀ,
ਕੰਸ ਕੇਸ ਗਹਿ ਘਾਯੋ,
ਸੋ ਮੈ ਰਨ ਮਹਿ ਓਰ ਆਪਨੀ,
ਕੋਪ ਹਕਾਰ ਬੁਲਾਯੋ,
ਜਾਂਕੋ ਧਜਾਨ ਨਾਮ ਨਿਤ ਮੁਨਿ ਜਨ,
ਧਰਤ ਹ੍ਰਿਦੈ ਨਹਿ ਆਯੋ,
ਧੰਨ ਭਾਗ ਮੇਰੇ ਤਿਂਹ ਹਰਿ ਸੌਂ,
ਅਤਿ ਹੀ ਜੁੱਧ ਮਚਾਯੋ.

[ ਦਸਮਗ੍ਰੰਥ, ਕ੍ਰਿਸਨਾਵਤਾਰ ]

੩. ਛੀ ਚਰਣ, ਪਹਿਲਾ ਚਰਣ ੧੫ ਮਾਤ੍ਰਾ ਦਾ, ਪੰਜ ਚਰਣ ਸਤਾਈ ਸਤਾਈ ਮਾਤ੍ਰਾ ਦੇ, ੧੬—੧੧ ਪਰ ਵਿਸ਼੍ਰਾਮ, ਅੰਤ ਸਭ ਦੇ ਦੋ ਗੁਰੁ.

ਉਦਾਹਰਣ—

ਜਦੁਪਤਿ ਮੋਹਿ ਸਨਾਥ ਕੀਓ,

ਦਰਸਨ ਦੇਤ ਨ ਦਰਸਨ ਹੂ ਕੋ, ਮੋਕੋ ਦਰਸ ਦੀਓ,
ਜਾਨਤ ਹੋਂ ਜਗ ਮੇ ਸਮ ਮੋਸੋ,ਔਰ ਨ ਬੀਰ ਬੀਓ. ×××

[ ਦਸਮਗ੍ਰੰਥ, ਕ੍ਰਿਸਨਾਵਤਾਰ ]

੪. ਚਾਰ ਚਰਣ, ਪਹਿਲਾ ਚਰਣ ੧੫ ਮਾਤ੍ਰਾ ਦਾ,ਤਿੰਨ ਚਰਣ ਸਤਾਈ੨ ਮਾਤ੍ਰਾ ਦੇ, ੧੬ ੧੧ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ—

ਜਿਹ ਮ੍ਰਿਗ ਰਾਖੇ ਨੈਨ ਬਨਾਇ,
ਅੰਜਨ ਰੇਖ ਸ਼ਜਾਮ ਪਰ ਅਟਕਤ,
ਸੁੰਦਰ ਫਾਂਧ ਚੜ੍ਹਾਇ. ×××

[ ਦਸਮਗ੍ਰੰਥ,ਕ੍ਰਿਸਨਾਵਤਾਰ ]

੫. ਚਾਰ ਚਰਣ, ਪਹਿਲਾ ਚਰਣ ੧੪ ਮਾਤ੍ਰਾ ਦਾ, ਤਿੰਨ ਚਰਣ ਛੱਬੀ ਛੱਬੀ ਮਾਤ੍ਰਾ ਦੇ, ੧੬–੧੦ ਪਰ ਵਿਸ਼੍ਰਾਮ, ਅੰਤ ਲਘੁ ਗੁਰੁ. ਉਦਾਹਰਣ—

ਹਰਿ ਕੇ ਨੈਨਾ ਜਲਜ ਠਏ,
ਦਿਪਤ ਜੋਤਿ ਦਿਨਮਣਿ ਦੁਤਿ ਮੁਖਤੇ,
ਕਬਹੁ ਨ ਮੁੱਦਤ ਭਏ. ×××

[ ਦਸਮਗ੍ਰੰਥ, ਕ੍ਰਿਸਨਾਵਤਾਰ ]

੬. ਛੀ ਚਰਣ, ਪ੍ਰਤਿ ਚਰਣ ੨੭ ਮਾਤ੍ਰਾ, ੧੬–੧੧ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ—

ਸੁਨਪਾਈ ਬ੍ਰਿਜ ਬਾਲਾ ਮੋਹਨ,
ਆਏ ਹੈਂ ਕੁਰੁਖੇਤ,

ਦਰਸਨ ਦੇਖ ਸਭੈ ਦੁਖ ਬਿਸਰੇ,
ਬੇਦ ਕਹਿਤ ਜਿਹ ਨੇਤ.×××

[ਦਸਮਗ੍ਰੰਥ, ਕ੍ਰਿਸਨਾਵਤਾਰ]

੭. ਚਾਰ ਚਰਣ, ਪਹਿਲਾ ਚਰਣ ੧੯ ਮਾਤ੍ਰਾ ਦਾ, ਤਿੰਨ ਚਰਣ ਅਠਾਈ ਅਠਾਈ ਮਾਤ੍ਰਾ ਦੇ, ੧੬—੧੨ ਪਰ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ—

ਕੈਸੇਕੈ ਪਾਇਨ ਪ੍ਰਭਾ ਉਚਾਰੋਂ ?
ਜਾਨਕ ਨਿਪਟ ਅਘਟ ਅੰਮ੍ਰਿਤ ਸਮ,
ਸੰਪੁਟ ਸੁਭਟ ਵਿਚਾਰੋਂ. ××× [ਦਸਮਗ੍ਰੰਥ, ਪਾਰਸਨਾਥ ]

੮. ਚਾਰ ਚਰਣ, ਪਹਿਲਾ ਚਰਣ ੧੬ ਮਾਤ੍ਰਾ ਦਾ, ਤਿੰਨ ਅਠਾਈ ਅਠਾਈ ਮਾਤ੍ਰਾ ਦੇ, ੧੬—੧੨ ਪਰ ਵਿਸ਼੍ਰਾਮ, ਅੰਤ ਸਭ ਦੇ ਯਗਣ ।ऽऽ. ਉਦਾਹਰਣ—

ਸੋਭਤ ਬਾਮਹਿ ਪਾਨਿ ਕ੍ਰਿਪਾਨੀ,
ਜਾਤਰ ਜੱਛ ਕਿਨਰ ਅਸੁਰਨ ਕੀ, ਸਭ ਕੀ ਕ੍ਰਿਯਾ ਹਿਰਾਨੀ.

[ ਦਸਮਗ੍ਰੰਥ, ਪਾਰਸਨਾਥ ]

੯. ਦੇਖੋ, "ਸ਼ਬਦ" ਅਤੇ "ਪਦ".

## ਬਿਸੇਸ਼ਕ -- ਬਿਸੇਖ

ਇਸ ਦਾ ਨਾਮ "ਅਸ੍ਰਗਤਿ" ਅਤੇ "ਨੀਲ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਪੰਜ ਭਗਣ, ਅੰਤ ਗੁਰੁ. SII SII, SII, SII, SII, S. ਉਦਾਹਰਣ–

ਭਾਜ ਬਿਨਾ ਭਟ ਲਾਜ ਸਭੈ ਤਜ ਸਾਜ ਜਹਾਂ,
ਨਾਚਤ ਭੂਤ ਪਿਸ਼ਾਚ ਨਿਸ਼ਾਚਰਰਾਜ ਤਹਾਂ,
ਦੇਖਤ ਦੇਵ ਅਦੇਵ ਮਹਾਂ ਰਣ ਕੋ ਬਰਨੈ ?
ਜੂਝ ਭਯੋ ਜਿਹ ਭਾਂਤ ਸੁ ਪਾਰਥ ਸੋਂ ਕਰਨੈ.

[ ਦਸਮਗ੍ਰੰਥ, ਕਲਕੀ ]

**ਬਿਜਯ**-- **ਬਿਜੈ** ਦੇਖੋ, ਸਵੈਯੇ ਦਾ ਰੂਪ ੧੦.

੨. ਛੱਪਯ ਦਾ ਭੀ ਇੱਕ ਭੇਦ "ਬਿਜਯ" ਹੈ, ਜਿਸ ਵਿਖੇ ੬੯ ਗੁਰੁ ਅਤੇ ੧੪ ਲਘੁ ਹੁੰਦੇ ਹਨ.

**ਬਿਧਾਤਾ** ਦੇਖੋ, ਗ਼ਜ਼ਲ ਦਾ ਫ਼ੁਟਨੋਟ.

## ਬਿਧੂਪ (ਵਿਧੂਪ) ਨਰਾਜ

ਏਹ "ਅਰਧ ਨਰਾਜ" ਅਤੇ "ਪ੍ਰਮਾਣਿਕਾ" ਦਾ ਹੀ ਦੂਜਾ ਨਾਮ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਲਘੁ ਗੁਰੁ ਕ੍ਰਮ ਨਾਲ ਅੱਠ ਅੱਖਰ, ਅਥਵਾ ਜ, ਰ, ਲ, ਗ. ISI, SIS, I, S. ਉਦਾਹਰਣ–

ਖਿਮੰਤ ਤੇਗ ਐਸਕੈ,
ਜੁਲੰਤ ਜ੍ਵਾਲ ਜੈਸਕੈ.××× [ ਦਸਮਗ੍ਰੰਥ, ਕਲਕੀ ]

## ਬਿਰਦ-- ਵਿਰਦ- ੨੨੨

ਵਿਰਦ ਦਾ ਅਰਥ ਹੈ ਨਿਤ੍ਯ ਕਰਮ ਅਰਥਾਤ ਨਿਤ੍ਯ ਨਿਯਮ. ਅਮ੍ਰਿਤਵੇਲੇ ਪ੍ਰਤਾਪੀ ਮਹਾਰਾਜਿਆਂ ਦੇ ਦਰਵਾਜ਼ੇ ਪਰ, ਅਥਵਾ ਉਨ੍ਹਾਂ ਦੇ ਸਭਾ ਵਿਖੇ ਨਿਤ੍ਯ ਪਧਾਰਣ ਸਮੇ, ਅੱਗੇ ਚਲਦੇ ਹੋਏ ਕਵੀ (ਬੰਦੀ) ਜਨ, ਜੋ "ਗਦ੍ਯ ਕਾਵ੍ਯ" ਵਿੱਚ ਸੁਯਸ਼, ਪ੍ਰਤਾਪ, ਆਸ਼ਿਰਵਾਦ ਅਤੇ ਵੰਸ਼ਾਵਲੀ ਪੜ੍ਹਦੇ ਹਨ, ਉਸ ਦੀ "ਬਿਰਦ" ਸੰਗ੍ਯਾ ਹੈ. *

ਬਿਰਦ ਵਿਖੇ ਗਣ, ਅਕ੍ਰ, ਅਰੁ ਮਾਤ੍ਰਾ ਦਾ ਕੋਈ ਹਿਸਾਬ ਨਹੀਂ, ਕਿੰਤੂ ਪਦਾਂ ਦਾ ਅਨੁਪ੍ਰਾਸ ਅਰੁ ਗਠਨ ਸੁੰਦਰ ਹੋਵੇ.

ਉਦਾਹਰਣ-

ਸ਼੍ਰੀ ੧੧੧ ਮਾਨ, ਸਰਵ ਗੁਣ ਖਾਨ, ਸੇਵਕ ਪ੍ਰਿਯ ਪ੍ਰਾਨ, ਮਹਿਮਾ ਮਹਾਨ. ਅਖੰਡ ਭੁਜਦੰਡ, ਭੂਸਿਤ ਕੋਦੰਡ, ਰਵਿ ਸਮ ਪ੍ਰਚੰਡ, ਜੋਤੀ ਅਖੰਡ. ਪਰਮੋਦਾਰ, ਧਰਮਾਵਤਾਰ, ਗੁਣਗਣਾਗਾਰ, ਕਵਿਜਨ ਆਧਾਰ. ਮਹਾਰਾਜਾ ਧਿਰਾਜ, ਪਤਿ ਸੰਪਤਿ ਸਮਾਜ, ਸੁਭਟ ਸਿਰਤਾਜ, ਗਰੀਬ ਨਿਵਾਜ.

---

* "ਦ੍ਵਾਰ ਨਿਤ ਬੰਦੀਜਨ ਗਾਵਤ ਬਿਰਦ ਕੋ."

ਸ਼ਰਣਾਗਤ ਪ੍ਰਤਿਪਾਲਕ ਸ਼ਤ੍ਰ ਘਾਲਕ, ਗਰਬਗਾਲਕ ਅਨਜਾਯ ਕਾਲਕ. ਬੀਰਾਨ ਬੀਰ, ਪੀਰਾਨ ਪੀਰ, ਧੀਰਾਨ ਧੀਰ, ਅਤਿਸ਼ਯ ਗੰਭੀਰ . ਉਪਮਾ ਅਨੂਪ, ਕੀਰਤੀ ਸੂਪ, ਸੁੰਦਰ ਸਰੂਪ. ਸੇਨਾ ਵਾਹਕ, ਪ੍ਰਤਿਪਖਿ ਦਾਹਕ, ਪ੍ਰਣ ਨਿਵਾਹਕ, ਗੁਣ ਗ੍ਰਾਹਕ. ਸੋਢਿਵੰਸ਼ਾਵਤੰਸ਼, ਭਕ੍ਤ ਮਨ ਮਾਨਸ ਹੰਸ. ਮ੍ਰਿਤ ਭਾਰਤ ਕੋ ਅਮ੍ਰਿਤ ਦਾਨ ਦ੍ਵਾਰਾ ਸਜੀਵ ਕਰਤਾ, ਜਗਤਗੁਰੁ ਨਾਨਕ ਕੀ ਪਰਮ ਜੋਤਿ. ਸ਼੍ਰੀ ਗੁਰੁ ਰਾਮ ਦਾਸ ਸਾਹਿਬ ਕੇ ਨਾਤੀ, ਪਰਮ ਪੂਜਜ ਗੁਰੁ ਅਰਜਨ ਦੇਵ ਕੇ ਪਰਪੌਤ੍ਰ, ਮੀਰੀ ਪੀਰੀ ਕੇ ਧਨੀ ਸ਼੍ਰੀ ਗੁਰੁ ਹਰਿਗੋਬਿੰਦ ਸਾਹਿਬ ਕੇ ਪੌਤ੍ਰ, ਅਨਾਥ ਭਾਰਤ ਕੇ ਸਹਾਯਕ ਸ਼੍ਰੀ ਗੁਰੁ ਤੇਗ ਬਹਾਦੁਰ ਕੇ ਸਰਵ ਗੁਣ ਪਾਤ੍ਰ ਸੁਪੁਤ੍ਰ, ਸ਼੍ਰੀ ਗੁਰੁ ਗੋਬਿੰਦ ਸਿੰਘ ਸ੍ਵਾਮੀ ਕੀ ਸਦਾ ਜਯ ਹੋ.*

# ਬਿਰਾਜ -- ਵਿਰਾਜ

**ਇਸ ਦਾ ਨਾਮ ਵਿਜੋਹਾ" ਅਤੇ "ਵਿਮੋਹਾ" ਭੀ ਹੈ.**

**ਲਛਣ— ਚਾਰ ਚਰਣ, ਪ੍ਰਤਿ ਚਰਣ ਦੋ ਰਗਣ ऽ।ऽ, ऽ।ऽ. ਉਦਾਹਰਣ—**

ਹੱਕ ਦੇਵੰ ਕਰੰ। ਸੱਦ ਭੈਰੋ ਰਰੰ।
ਚਾਵਡੀ† ਚਿੰਕਰੰ। ਡਾਕਣੀ ਡਿੰਕਰੰ‡॥

[ ਦਸਮਗ੍ਰੰਥ, ਰਾਮਾਵਤਾਰ ]

---

* ਹੁਣ ਮਹਾਰਾਜਿਆਂ ਅੱਗੇ ਚੋਬਦਾਰ "ਮਹਾਰਾਜਾ ਸਲਾਮਤ" ਆਦਿ ਪਦ ਜੋ ਆਖਦੇ ਹਨ, ਇਹ ਬਿਰਦ ਦਾ ਹੀ ਸੰਖੇਪ ਹੈ.

† ਚੀਲ੍ਹ. ਇੱਲ੍ਹ.

‡ ਡਾਕਿਨੀ ਡਕਾਰ ਲੈਂਦੀ ਹੈ.

੨. ਬਿਰਾਜ ਦਾ ਦੂਜਾ ਰੂਪ ਹੈ "ਚੰਚਲਾ". ਇਸ ਦਾ ਲਛਣ ਹੈ– ਚਾਰ ਚਰਣ, ਪ੍ਰਤਿ ਚਰਣ ਗੁਰੁ ਲਘੁ ਕ੍ਰਮ ਨਾਲ ਸੋਲਾਂ ਅੱਖਰ ਅਥਵਾ ਰ, ਜ, ਰ, ਜ, ਰ, ਲ. ऽ।ऽ, ।ऽ।, ऽ।ऽ, ।ऽ।, ऽ।ऽ, ।. ਸੱਤ ਅਤੇ ਨੌ ਅੱਖਰਾਂ ਪਰ ਵਿਸ਼੍ਰਾਮ. ਉਦਾਹਰਣ–

ਦੇਗ ਤੇਗ ਕੋ ਧਨੀ, ਉਦਾਰ ਚਿੱਤ ਯੁਧ ਧੀਰ,
ਬਾਂਹ ਜਾਂਹ ਕੀ ਗਹੇ, ਨ ਤਜਾਗਤੋ ਮਹਾਨ ਬੀਰ,
ਦੇਸ਼ ਕੌਮ ਵਾਸਤੇ, ਜੁ ਦੇਤ ਪ੍ਰਾਨ ਔ ਸ਼ਰੀਰ,
ਖ਼ਾਲਸਾ ਨਿਰਾਲਸਾ, ਵਿਨਾਸ਼ਤੋ ਅਨਾਥ ਪੀਰ.

ਇਸ ਭੇਦ ਦਾ ਨਾਮ "ਚਿਤ੍ਰ" ਭੀ ਹੈ.

## ਬੀਰ

ਲਛਣ– ਚਾਰ ਚਰਣ, ਪ੍ਰਤਿ ਚਰਣ ੩੧ ਮਾਤ੍ਰਾ, ਦੋ ਵਿਸ਼੍ਰਾਮ ਅੱਠ ਅੱਠ ਪਰ, ਤੀਜਾ ੧੫ ਮਾਤ੍ਰਾ ਪਰ, ਅੰਤ ਗੁਰੁ ਲਘੁ. ਉਦਾਹਰਣ–

ਸ਼੍ਰੀ ਅਕਾਲ ਕੋ, ਸਿਮਰਨ ਕਰਕੈ,
ਸਭ ਕਾਰਜ ਕੀਜੈ ਆਰੰਭ.
ਮਨ ਅਰੁ ਮੁਖ ਮੇ, ਏਕ ਬਾਤ ਹ੍ਵੈ,
ਭੂਲ ਨ ਕਬਹੁ ਕੀਜਿਯੇ ਦੰਭ. ×××

੨. ਦੇਖੋ, ਪਉੜੀ ਦਾ ਰੂਪ ੨੮ ਅਤੇ ਸਵੈਯੇ ਦਾ ਰੂਪ ੧.

**ਬੁੱਧਿ** ਦੇਖੋ, ਛੱਪਯ ਦਾ ਰੂਪ ੭.

## ਬੇਲੀਬਿਦ੍ਰੁਮ

ਲਕਣ- ਚਾਰ ਚਰਣ, ਪ੍ਰਤਿ ਚਰਣ ਨ, ਸ, ਸ, ਲ, ਗ. ।।।, ।।ऽ, ।।ऽ, ।, ऽ. ਉਦਾਹਰਣ-

ਕਹ ਕਹ ਸੁ ਕੂਕਤ ਕੰਕਯੰ,
ਬਹ ਬਹਤ ਬੀਰ ਸੁ ਬੰਕਯੰ,
ਲਹ ਲਹਤ ਬਾਣ ਕ੍ਰਿਪਾਣਯੰ,
ਗਹ ਗਹਤ ਪ੍ਰੇਤ ਮਸਾਣਯੰ. [ਦਸਮਗ੍ਰੰਥ, ਚੰਡੀ ਚਰਿਤ੍ਰ ੨]

੨. ਦੂਜਾ ਰੂਪ- ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗ. ।।ऽ, ।ऽ।, ।ऽ।, ऽ. ਏਹ ਸਰੂਪ "ਸੰਯੁਤਾ" ਦਾ ਹੈ. ਉਦਾਹਰਣ-

ਰਣ ਕੋਪ ਕਾਲ ਕਰਾਲਿਯੰ,
ਖਟਅੰਗ* ਪਾਣਿ ਉਛਾਲਿਯੰ,
ਸਿਰ ਸੁੰਭ ਹੱਥ ਦੁਛੰਡਿਯੰ,
ਇਕ ਚੋਟ ਦੁਸ਼੍ਟ ਵਿਹੰਡਿਯੰ. [ਦਸਮਗ੍ਰੰਥ, ਚੰਡੀ ਚਰਿਤ੍ਰ ੨]

## ਬੈਤ-- بَیت †

ਅ਼ਰਬੀ ਅਤੇ ਫ਼ਾਰਸੀ ਦੇ ਕਵੀਆਂ ਨੇ ਦੋ ਤੁਕ ਦੇ ਇੱਕ ਛੰਦ ਨੂੰ ਬੈਤ ਕਲਪਿਆ ਹੈ. ਇਸ

---

* ਸ਼ਰੀਰ. ਦੇਹ.

† ਬੈਤਦਾ ਅਰਥ ਹੈ ਘਰ. ਘਰਦੇ ਕਪਾਟ ਜੈਸੇ ਦੋ ਹੁੰਦੇ ਹਨ, ਤੈਸੇ ਹੀ ਦੋ ਚਰਣਾਂ ਦਾ ਛੰਦ ਬੈਤ ਸੰਗਜ਼ਾ ਵਾਲਾ ਹੋਗਯਾ ਹੈ.

ਛੰਦ ਦੇ ਬਹੁਤ ਭੇਦ ਦੇਖੀਦੇ ਹਨ, ਪਰੰਤੂ "ਜ਼ਫ਼ਰਨਾਮਹ" ਅਤੇ "ਜ਼ਿੰਦਗੀਨਾਮਹ" ਵਿੱਚ ਜੋ ਬੈਤ ਵਰਤੇ ਹਨ, ਉਨ੍ਹਾਂ ਦਾ ਰੂਪ ਇਹ ਹੈ:-

੧. ਦੋ ਚਰਣ, ਪ੍ਰਤਿ ਚਰਣ ੧੯ ਮਾਤ੍ਰਾ, ੧੦-੯ ਪਰ ਵਿਸ਼੍ਰਾਮ, ਵਿਸ਼ੇਸ ਕਰਕੇ ਅੰਤ ਲਘੁ. ਉਦਾਹਰਣ-

ਹਮੂ ਮਰਦ ਬਾਯਦ, ਸ਼ਵਦ ਸੁਖ਼ਨਵਰ,
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ.

[ ਜ਼ਫ਼ਰਨਾਮਹ ]

੨. ਦੋ ਚਰਣ, ਪ੍ਰਤਿ ਚਰਣ ੧੯ ਮਾਤ੍ਰਾ, ੧੨-੭ ਪਰ ਵਿਸ਼੍ਰਾਮ. ਉਦਾਹਰਣ-

ਗਰਤੁਰਾ ਯਾਦੇ ਖ਼ੁਦਾ ਹਾਸਿਲ ਸ਼ਵਦ.
ਹੱਲ ਹਰ ਮੁਸ਼ਕਿਲ ਤੁਰਾ, ਐ ਦਿਲ ! ਸ਼ਵਦ.

[ ਜ਼ਿੰਦਗੀ ਨਾਮਹ ]

੩. ਨਸੀਹਤ ਨਾਮਹ ਵਿੱਚ ਬੈਤ ਦਾ ਸਰੂਪ ਹੈ ਪ੍ਰਤਿ ਚਰਣ ੧੯ ਮਾਤ੍ਰਾ, ੧੦-੯ ਪਰ ਵਿਸ਼੍ਰਾਮ, ਅੰਤ ਲਘੁ ਗੁਰੁ. ਉਦਾਹਰਣ-

ਕਿਚੈ ਨੇਕਨਾਮੀ, ਜੋ ਦੇਵੈ ਖ਼ੁਦਾ,
ਜੁ ਦੀਸੈ ਜ਼ਿਮੀ ਪਰ, ਸੋ ਹੋਸੀ ਫ਼ਨਾ. ×××

੪. ਅਵਿਚਲ ਨਗਰ ਦੀ ਮੁਹਰ ਤਥਾ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਿੱਕੇ

"ਨਾਨਕਸ਼ਾਹੀ" ਪਰ ਜੋ ਬੈਤ ਹੈ, ਉਸ ਦਾ ਰੂਪ ਹੈ ਪ੍ਰਤਿ ਚਰਣ ੨੦ ਮਾਤ੍ਰਾ, ੧੦-੧੦ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ-

ਦੇਗ਼ ਤੇਗ਼ੋ ਫ਼ਤਹ ਨੁਸਰਤ ਬੇਦਰੰਗ,
ਯਾਫ਼ਤਜ਼ ਨਾਨਕ ਗੁਰੂ ਗੋਬਿੰਦ ਸਿੰਘ.

੫. ਭਾਈ ਸੰਤੋਖ ਸਿੰਘ ਨੇ ਗੁਰੁਪ੍ਰਤਾਪ ਸੂਰਯ ਵਿੱਚ ਬੈਤ ਦਾ ਰੂਪ ਦਿੱਤਾ ਹੈ- ਚਾਰ ਚਰਣ, ਪ੍ਰਤਿ ਚਰਣ ੧੯ ਮਾਤ੍ਰਾ, ੮-੧੧ ਪਰ ਵਿਸ਼੍ਰਾਮ, ਅੰਤ ਗੁਰੁ ਲਘੁ. ਉਦਾਹਰਣ-

ਵਲਾਯਤ ਵਲੀ, ਅਹਲ ਆਰਫ਼ ਕਮਾਲ,
ਜਿਨ੍ਹੋ ਕੇ ਮਿਲੇ, ਰੱਬ ਪਾਯੈ ਜਮਾਲ.×××

੬. ਪੰਜਾਬੀ ਕਵੀਆਂ ਨੇ ਬੈਤ ੪ ਚਰਣ ਤੋਂ ਲੈਕੇ ੨੨ ਚਰਣ ਤੀਕ ਰਚੇ ਹਨ, ਅਰੁ ਥੋੜੇ ਥੋੜੇ ਭੇਦ ਨਾਲ ਸਰੂਪ ਇਉਂ ਹਨ:- ਪ੍ਰਤਿ ਚਰਣ ੪੦ ਮਾਤ੍ਰਾ, ੨੦-੨੦ ਪਰ ਦੋ ਵਿਸ਼੍ਰਾਮ, ਅੰਤ ਦੋ ਗੁਰੁ. ਉਦਾਹਰਣ-

ਇਸੇ ਦੀਨਤਾ ਨੇ ਗੁਣੀ ਮਾਨ ਖੋਯਾ,
ਕੱਖ ਤੂਲ ਤੋਂ ਤੁੱਛ ਹੈ ਚਾਇ ਕੀਤਾ,
ਰਹੀ ਮੱਤ ਨਾ ਉੱਚੜੇ ਭਾਵ ਸੰਦੀ,
ਦੇਸ਼ ਵਿਖੇ ਦਾਰਿਦ੍ਰਤਾ ਵਾਸ ਲੀਤਾ. ×××

੭. ਵਾਰਸਸ਼ਾਹ* ਨੇ ਭੀ ੨੦–੨੦ ਅਥਵਾ ੧੯–੨੦ ਮਾਤ੍ਰਾ ਪ੍ਰਤਿ ਚਰਣ ਵਿਸ਼੍ਰਾਮ ਦੇ ਬੈਤ ਰਚੇ ਹਨ, ਯਥਾ:–

ਲੱਖ ਵੈਦਗੀ ਵੈਦ ਲਗਾਇ ਥੱਕੇ,
ਧੁਰੋਂ ਟੁੱਟੜੀ ਕਿਸੇ ਨਾ ਜੋੜਨੀ ਵੇ,
ਜਿਥੇ ਕਲਮ ਤਕਦੀਰ ਦੀ ਵਗ ਚੁੱਕੀ,
ਕਿਸੇ ਵੈਦਗੀ ਨਾਲ ਨਾ ਮੋੜਨੀ ਵੇ. ×××

———

ਰਲੇ ਦਿਲਾਂ ਨੂੰ ਜਿਹੜੇ ਵਿਛੋੜਦੇ ਨੀ,
ਬੁਰੀ ਬਣੇਗੀ ਤਿਨ੍ਹਾਂ ਹਤਿਆਰਿਆਂ ਨੂੰ,
ਨਿੱਤ ਹਿਰਸ ਦੇ ਫ਼ਿਕਰ ਗ਼ਲਤਾਨ ਰਹਿੰਦੇ.
ਏਹ ਸ਼ਾਮਤਾਂ ਰੱਬ ਦੇ ਮਾਰਿਆਂ ਨੂੰ. ×××

੮. ਹਾਫ਼ਿਜ਼ ਨੇ ਅੱਠ ਚਰਣ ਦੇ ਬੈਤ ਲਿਖੇ ਹਨ, ਜਿਨ੍ਹਾਂ ਦੇ ਪ੍ਰਤਿ ਚਰਣ ੨੮ ਮਾਤ੍ਰਾ ਹੈਨ, ੧੬–੧੨ ਪਰ ਵਿਸ਼੍ਰਾਮ ਅੰਤ ਲਘੁ, ਗੁਰੁ, ਅਥਵਾ ਦੋ ਗੁਰੁ. ਉਦਾਹਰਣ–

ਕੂੜੀ ਗੱਲੀਂ ਕੁਝ ਨਾ ਵੱਸੇ, ਬਖ਼ਸ਼ ਕਦਾਈਂ ਭੋਰਾ,
ਅ਼ਮਲਾਂ ਬਾਝੋਂ ਢੋਈ ਨਾਹੀ, ਨਾ ਕਰ ਵੇਖੀ ਜੋਰਾ. ×××

---

* "ਸਨ ਯਾਰਾਂ ਸੈ ਅੱਸੀਓਂ ਨਬੀ ਹਜ਼ਰਤ,
ਲੰਮੇ ਦੇਸ਼ ਦੇ ਵਿੱਚ ਤਿਆਰ ਹੋਈ,
ਸਾਲ ਠਾਰਾਂ ਸੈ ਬਾਈ ਸੀ ਰਾਇ ਬਿਕ੍ਰਮ,
ਲੋਕ ਆਖਦੇ ਭਾਖਦੇ ਸਾਰ ਹੋਈ." [ਹੀਰਵਾਰਸਸ਼ਾਹ]

**ਬੰਧੂ** ਦੇਖੋ, ਦੋਧਕ.

**ਬ੍ਰਹਮਰੂਪਕ** ਦੇਖੋ, ਚੰਚਲਾ.

**ਬਿੱਧ ਨਰਾਜ** ਦੇਖੋ, ਨਰਾਜ ਬ੍ਰਿੱਧ.

## ਭਗਉਤੀ-- ਭਗਵਤੀ-- ਭਗੌਤੀ ਭਵਾਨੀ

ਕਈ ਥਾਂਈਂ "ਸ਼੍ਰੀ ਭਗਵਤੀ" ਭੀ ਇਸ ਛੰਦ ਦਾ ਨਾਮ ਹੈ. ਦਸਮਗ੍ਰੰਥ ਵਿਖੇ ਇਸ ਦੇ ਦੋ ਰੂਪ ਹੈਨ. ਇੱਕ ਰੂਪ ਤਾਂ ਸੋਮਰਾਜੀ ਅਥਵਾ ਸ਼ੰਖਨਾਰੀ ਦਾ ਹੈ, ਅਰਥਾਤ ਪ੍ਰਤਿ ਚਰਣ ਦੋ ਯਗਣ ।ऽऽ, ।ऽऽ. ਉਦਾਹਰਣ—

ਕਿ ਆਛਿੱਜ ਦੇਸੈ। ਕਿ ਆਭਿੱਜ ਭੇਸੈ।
ਕਿ ਆਗੰਜ ਕਮੈਂ। ਕਿ ਆਭੰਜ ਭਮੈਂ॥ [ਜਾਪੁ]

ਇਹੀ ਰੂਪ ਕਲਕੀ ਅਵਤਾਰ ਵਿਖੇ ਹੈ, ਯਥਾ—

ਕਿਜੁੱਟੇ ਤ ਵੀਰੰ। ਕਿ ਛੁੱਟੇ ਤ ਤੀਰੰ।
ਜਹਾਂ ਬੀਰ ਜੁੱਟੈ। ਸਭੈ ਠਾਟ ਠੱਟੈ॥

੨. ਦੂਜਾ ਰੂਪ ਹੈ ਪ੍ਰਤਿ ਚਰਣ ਜ, ਸ, ਲ, ਗ. ।ऽ।, ।।ऽ, ।, ऽ. ਉਦਾਹਰਣ—

ਕਿ ਜਾਹਰ ਜਹੂਰ ਹੈਂ। ਕਿ ਹਾਜਰ ਹਜ਼ੂਰ ਹੈਂ।
ਹਮੇਸੁਲ ਸਲਾਮ ਹੈਂ। ਸਮਸਤੁਲ ਕਲਾਮ ਹੈਂ॥ [ਜਾਪੁ]

## ਭੜਭੂਆ

ਏਹ ਸ਼ੰਖਨਾਰੀ ਦਾ ਹੀ ਨਾਮਾਂਤਰ ਹੈ, ਅਰਥਾਤ ਪ੍ਰਤਿ ਚਰਣ ਦੋ ਯਗਣ. ਕੇਵਲ ਜੰਗ ਦਾ ਭੜਭੂ ਇਸ ਵਿਖੇ ਵਰਣਨ ਕਾਰਣ ਏਹ ਸੰਗ੍ਯਾ ਹੋਗਈ ਹੈ. ਉਦਾਹਰਣ—

ਢਢੰਕੰਤ ਢੋਲੰ। ਬਬੰਕੰਤ ਬੋਲੰ।
ਉਛੰਕੰਤ ਤਾਜੀ। ਗਜੰਕੰਤ ਗਾਜੀ॥[ ਦਸਮਗ੍ਰੰਥ, ਕਲਕੀ]

੨. ਦੂਜਾ ਰੂਪ— ਚਾਰ ਚਰਣ, ਪ੍ਰਤਿ ਚਰਣ ਸ, ਯ. ।।ऽ, ।ऽऽ. ਉਦਾਹਰਣ—

*ਸਟਕੰਤ ਸੂਰੰ। ਬਰਕੰਤ ਹੂਰੰ।
ਬਬਕੰਤ ਬੀਰੰ। ਛੁਟਕੰਤ ਤੀਰੰ॥
[ ਗੁਰੁਵਿਲਾਸ, ਪਾਤਸ਼ਾਹੀ ੬ ]

**ਭੁਜੰਗ** ਦੇਖੋ, ਭੁਜੰਗਪ੍ਰਯਾਤ.

## ਭੁਜੰਗ ਅਨੰਤਤੁਕਾ

ਉਹ ਭੁਜੰਗ ਪ੍ਰਯਾਤ, ਜਿਸ ਦਾ ਤੁਕਾਂਤ ਨਾ ਮਿਲੇ. ਦੇਖੋ, ਅਨੰਤਤੁਕਾ.

**ਭੁਜੰਗ ਅਰਧ** ਦੇਖੋ, ਸ਼ੰਖਨਾਰੀ

---

* ਇਸ ਛੰਦ ਵਿੱਚ ਗੁਰੂਸਰ ਮੇਹਰਾਜ ਦੇ ਜੰਗ ਦਾ ਵਰਣਨ ਹੈ.

# ਭੁਜੰਗ ਸ਼ਿਸੁਸੁਤਾ

ਲਛਣ— ਚਾਰ ਚਰਣ, ਪ੍ਰਤਿ ਚਰਣ ਨ, ਨ, ਮ. ।।।, ।।।, ऽऽऽ. ਸੱਤ ਅਤੇ ਦੋ ਅੱਖਰਾਂ ਪਰ ਵਿਸ਼੍ਰਾਮ. ਉਦਾਹਰਣ—

ਸਭ ਹਿਤ ਚਿਤਵੈ, ਜੋਈ,
ਗੁਰੁਮੁਖ ਪਦ ਲੈ, ਸੋਈ.×××

# ਭੁਜੰਗਪ੍ਰਯਾਤ

ਲਛਣ-- ਚਾਰ ਚਰਣ, ਪ੍ਰਤਿ ਚਰਣ ਚਾਰ ਯਗਣ. ।ऽऽ, ।ऽऽ, ।ऽऽ ।ऽऽ. ਉਦਾਹਰਨ—

ਨਮੋ ਰਾਜਸੰ ਤਾਮਸੰ ਸਾਂਤਰੂਪੇ,
ਨਮੋ ਪਰਮ ਤੱਤੰ ਅਤੱਤੰ ਸਰੂਪੇ,
ਨਮੋ ਜੋਗ ਜੋਗੇ ਨਮੋ ਗਯਾਨ ਗਯਾਨੇ,
ਨਮੋ ਮੰਤ੍ਰ ਮੰਤ੍ਰੇ ਨਮੋ ਧਯਾਨ ਧਯਾਨੇ. [ ਜਾਪੁ ]

ਨਹੀਂ ਜਾਨ ਜਾਈ ਕਛੂ ਰੂਪ ਰੇਖੰ,
ਕਹਾਂ ਬਾਸ ਤਾਂਕੋ ਫਿਰੈ ਕੌਨ ਭੇਖੰ,
ਕਹਾਂ ਨਾਮ ਤਾਂਕੋ ਕਹਾਂਕੈ ਕਹਾਵੈ,
ਕਹਾਂਕੈ ਬਖਾਨੋ ਕਹੇ ਮੋ ਨ ਆਵੈ. [ ਅਕਾਲਉਸਤਤਿ ]

ਇਸ ਭੇਦ ਦੀ ਸੰਗਯਾ "ਅਸਤਰ" ਭੀ ਹੈ.

੨. ਜਾਪੁ ਵਿਖੇ "ਅਰਧਭੁਜੰਗ" ਦੀ ਥਾਂ ਭੀ ਭੁਜੰਗਪ੍ਰਯਾਤ ਪਾਠ ਦੇਖਿਆ ਜਾਂਦਾ ਹੈ,

ਪਰੰਤੂ ਭਾਵ ਉਸ ਥਾਂ ਅਰਧ ਤੋਂ ਹੈ, ਯਥਾ:—

ਨਮੋ ਰਾਜ ਰਾਜੇ। ਨਮੋ ਸਾਜ ਸਾਜੇ।
ਨਮੋ ਸਾਹ ਸਾਹੇ। ਨਮੋ ਮਾਹ ਮਾਹੇ॥

੩. ਜੇ ਭੁਜੰਗਪ੍ਰਯਾਤ ਦੇ ਪ੍ਰਤਿ ਚਰਣ ਚਾਰ ਦੀ ਥਾਂ ਛੀ ਯਗਣ ਹੋਣ, ਤਦ "ਕ੍ਰੀੜਾਚਕ੍ਰ" ਸੰਗ੍ਯਾ ਹੈ. ਉਦਾਹਰਣ—

ਕਹੈ ਵਾਕ ਕੋ ਸੋਚ ਕੈ ਨਿੱਤ ਜੋਈ ਵਹੀ ਬੁੱਧਿਧਾਰੀ. ×××

੪. ਜੇ ਪ੍ਰਤਿ ਚਰਣ ਅੱਠ ਯਗਣ ਹੋਣ, ਤਦ "ਮਹਾਂ ਭੁਜੰਗਪ੍ਰਯਾਤ" ਸੰਗ੍ਯਾ ਹੈ, ਯਥਾ:--

ਨਹੀਂ ਪੈਰ ਪਾਛੇ ਕਰੈ ਜੰਗ ਮੇ ਧੀਰ ਕੈ
ਜਾਨਿਯੇ ਤਾਂਹਿ ਕੋ ਬੀਰ ਪੂਰਾ. ×××

ਇਸ ਭੇਦ ਦਾ ਨਾਮ "ਸਵੈਯਾ" ਅਤੇ "ਝੂਲਨਾ" ਭੀ ਹੈ. ਦੇਖੋ, ਝੂਲਨਾ ਦਾ ਰੂਪ ੧, ਅਤੇ ਸਵੈਯੇ ਦਾ ਰੂਪ ੨੧.

**ਭੁਜੰਗਿਨੀ** ਦੇਖੋ, ਚਉਪਈ ਦਾ ਰੂਪ੨.

**ਭ੍ਰਾਮਰ** ਦੇਖੋ, ਦੋਹੇ ਦਾ ਰੂਪ ੧੭.

## ਮਸਨਵੀ ( مثنوی )

ਅ਼ਰਬੀ ਭਾਸ਼ਾ ਵਿੱਚ ਉਸ ਛੰਦ ਨੂੰ ਆਖਦੇ ਹਨ, ਜਿਸ ਦੇ ਦੋ ਦੋ ਪਦ ਸਮਾਨ ਅਨੁਪ੍ਰਾਸ ਦੇ

ਹੋਣ. ਇਸ ਛੰਦ ਦਾ ਵਿਸ਼ੇਸ਼ ਕਰਕੇ ਲਛਣ ਹੈ-- ਪ੍ਰਤਿ ਚਰਣ ੧੯ ਮਾਤ੍ਰਾ, ੧੨-੭ ਪਰ ਵਿਸ਼੍ਰਾਮ.* ਉਦਾਹਰਣ-

ਜੋ ਕਿਸੇ ਦੇ ਕਰੇ ਗੁਣ, ਹੈ ਖੋਂਵਦਾ
ਨੀਂਦ ਸੁਖ ਦੀ ਸੋ ਕਦੇ, ਨਾ ਸੋਂਵਦਾ. ×××

੨. ਜੇ ਇਸ ਛੰਦ ਦੇ ਅੰਤ ਯਗਣ ।ऽऽ ਦਾ ਨਿਯਮ ਕਰ ਦਿੱਤਾ ਜਾਵੇ, ਤਦ "ਸੁਮੇਰੁ" ਛੰਦ ਬਣ ਜਾਵੇਗਾ, ਯਥਾ:--

ਜਗਤ ਕੇ ਨਾਥ ਕੋ ਨਿਤ, ਚਿੱਤ ਧਜਾਵੋ,
ਜਨਮ ਅਰੁ ਮਰਣ ਮੇ ਨਾ, ਫੇਰ ਆਵੋ. ×××

**ਮਹਾਨਰਾਚ** ਦੇਖੋ, ਅਨੰਗਸ਼ੇਖਰ.

**ਮਹਾ ਭੁਜੰਗਪ੍ਰਯਾਤ** ਦੇਖੋ, ਭੁਜੰਗਪ੍ਰਯਾਤ ਦਾ ਰੂਪ ੪.

**ਮਹਾ ਮਾਲਿਕਾ** ਦੇਖੋ, ਨਾਰਾਚ.

**ਮਹੀ** ਦੇਖੋ, ਏਕਾਛਰੀ ਦਾ ਰੂਪ ੨.

**ਮਕਰ** ਦੇਖੋ, ਛੱਪਯ ਦਾ ਰੂਪ ੮.

## ਮਕਰਾ

ਲਛਣ- ਚਾਰ ਚਰਣ, ਪ੍ਰਤਿ ਚਰਣ ੧੨

* ਜ਼ਫ਼ਰਨਾਮਹ ਦੇ ਬੈਤਾਂ ਨੂੰ ਭੀ ਕਈ ਵਿਦ੍ਵਾਨਾਂ ਨੇ ਮਸਨਵੀ ਮੰਨਿਆ ਹੈ.

ਮਾਤ੍ਰਾ, ਅੰਤ ਗੁਰੁ ਲਘੁ ਦਾ ਨਿਯਮ ਨਹੀਂ. ਇਸ ਦੇ ਚਰਣਾਂ ਦਾ ਅੰਤਿਮ ਅਨੁਪ੍ਰਾਸ ਭੀ ਤਿੰਨ ਪ੍ਰਕਾਰ ਦਾ ਹੈ:—

(ੳ) ਪਹਿਲੇ ਤਿੰਨ ਚਰਣਾਂ ਦਾ ਸਮਾਨ, ਅਤੇ ਚੌਥੇ ਦਾ ਭਿੰਨ.

(ਅ) ਪਹਿਲੇ ਦੋ ਚਰਣਾਂ ਦਾ ਸਮਾਨ, ਤੀਜੇ ਅਤੇ ਚੌਥੇ ਦਾ ਭਿੰਨ.

(ੲ) ਚੌਹਾਂ ਚਰਣਾਂ ਦਾ ਭਿੰਨ ਤੁਕਾਂਤ.

ਦੇਖੋ, ਤਿੰਨੇ ਉਦਾਹਰਣ—

੧. ਸਿਯ ਲੈ ਸਿਏਸ ਆਏ,<br>
ਮੰਗਲ ਸੁਚਾਰੁ ਗਾਏ,<br>
ਆਨੰਦ ਹਿਯੇ ਬਢਾਏ,<br>
ਸ਼ਹਰੋ ਅਵਧ ਜਹਾਂ ਰੇ.

੨. ਕੋਊ ਬਤਾਇ ਦੈ ਰੇ,<br>
ਚਾਹੋ ਸੁ ਆਨ ਲੈ ਰੇ,<br>
ਜਿਨ ਦਿਲ ਹਰਾ ਹਮਾਰਾ,<br>
ਵਹ ਮਨਹਰਨ ਕਹਾਂ ਹੈ.

੩. ਜੀਤੇ ਬਜੰਗ ਜ਼ਾਲਿਮ,<br>
ਕੀਨੇ ਖ਼ਤੰਗ ਪਰਰਾਂ,<br>
ਪੁਹਪਕ ਬਿਬਾਨ ਬੈਠੇ,<br>
ਸੀਤਾਰਮਣ ਕਹਾਂ ਹੈ. [ਦਸਮਗ੍ਰੰਥ, ਰਾਮਾਵਤਾਰ]

ਜੇ ਮਕਰਾ ਛੰਦ ਦੇ ਚਾਰੇ ਚਰਣਾਂ ਦਾ ਇੱਕ

ਚਰਣ ਮੰਨਲਯਾ ਜਾਵੇ, ਤਦ ਏਹ "ਇੰਦ੍ਰਮਣਿ" ਦਾ ਰੂਪਾਂਤਰ ਹੈ. ਭੇਦ ਕੇਵਲ ਇਤਨਾ ਹੈ ਕਿ ਇਸ ਦੇ ਹਰੇਕ ਵਿਸ਼੍ਰਾਮ ਦੇ ਅੰਤ ਗੁਰੁ ਅਖਰ ਹੋਣ ਦਾ ਨਿਯਮ ਨਹੀਂ. ਦੇਖੋ, ਰੇਖ਼ਤਾ ਦਾ ਰੂਪ ੨.

**ਮਕਰੰਦ** ਦੇਖੋ, ਸਵੈਯੇ ਦਾ ਰੂਪ ੨੫.

**ਮੱਛ** ਦੇਖੋ, ਦੋਹਰੇ ਦਾ ਰੂਪ ੪.

**ਮਣਿਧਰ** ਦੇਖੋ, ਸਵੈਯੇ ਦਾ ਰੂਪ ੨੧.

**ਮੱਤਗਯੰਦ** ਦੇਖੋ, ਸਵੈਯੇ ਦਾ ਰੂਪ ੧੦.

## ਮੱਤਦੁਰਮਿਲਾ-- ਮੱਤਦ੍ਰਮਿਲਾ

ਇਸ ਦਾ ਨਾਮ "ਸ਼ੋਕਹਰ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ੩੦ ਮਾਤ੍ਰਾ, ਤਿੰਨ ਵਿਸ਼੍ਰਾਮ ਅੱਠ ਅੱਠ ਪਰ, ਚੌਥਾ ਛੀ ਮਾਤ੍ਰਾ ਪਰ, ਅੰਤ ਗੁਰੁ. ਉਦਾਹਰਣ–

ਡਰ ਮਰਦਾਨੇ, ਬਚਨ ਬਖਾਨੇ,
ਕੇਚਿਤ ਨਰ ਇਉਂ, ਬੈਨ ਕਹੈਂ, ×××
ਡੂਮੰ ਤਾਂਹੀ ਭਾ ਜੁ ਕੁਰਾਹੀ,
ਨਹਿ ਰਬਾਬ ਕੋ ਦੈਨ ਚਹੈਂ.

[ ਨਾਨਕ ਪ੍ਰਕਾਸ਼ ]

**ਮੱਤਾਕ੍ਰੀੜਾ** ਦੇਖੋ, ਸਵੈਯੇ ਦਾ ਭੇਦ ੨੬.

## ਮਥਾਨ--ਮੰਥਾਨ

ਲਛਣ– ਚਾਰ ਚਰਣ, ਪ੍ਰਤਿ ਚਰਣ ਦੋ ਤਗਣ ऽऽ।, ऽऽ।. ਉਦਾਹਰਣ–

ਛਾਜੈ ਮਹਾਂ ਜੋਤ। ਭਾਨੰ ਮਨੋ ਦੋਤ।
ਰਾਜੈ ਮਹਾਂ ਰੂਪ। ਲਾਜੈਂ ਸਭੈ ਭੂਪ॥

[ ਦਸਮਗ੍ਰੰਥ, ਕਲਕੀ ]

**ਮਦਨ** ਦੇਖੋ, ਰੂਪਮਾਲਾ.

**ਮਦਨਹਰ** ਦੇਖੋ, ਡਿਉਢਾ.

**ਮਦਰਾ- ਮਦਿਰਾ*** ਦੇਖੋ, ਸਵੈਯੇਦਾ ਰੂਪ ੯.

**ਮਦੂਕਲ** ਦੇਖੋ, ਦੋਹਰੇ ਦਾ ਰੂਪ ੧੦.

## ਮਧਭਾਰ -- ਮਧੁਭਾਰ

ਇਸ ਦਾ ਨਾਮ “ਛਬਿ” ਅਤੇ “ਮੋਹਣਾ” ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਅੱਠ ਮਾਤ੍ਰਾ, ਚਾਰ ਮਾਤ੍ਰਾ ਪਿਛੋਂ ਜਗਣ ।ऽ।.
ਉਦਾਹਰਣ–

---

* ਇਸਦਾ ਨਾਮ ਮਾਲਿਨੀ ਭੀ ਹੈ.

ਗੁਨ ਗਨ ਉਦਾਰ । ਮਹਿਮਾ ਅਪਾਰ ।
ਆਸਨ ਅਭੰਗ । ਉਪਮਾ ਅਨੰਗ ॥ [ ਜਾਪੁ ]

## ਮਧੁਰਧੁਨਿ

ਇਸ ਦੇ ਨਾਮ "ਅਕਰਾ" "ਅਣਕਾ" "ਅਨਹਦ" "ਅਨੁਭਵ" "ਸਸਿਵਦਨਾ" ਅਤੇ "ਚੰਡਰਸਾ" ਭੀ ਹੈਨ.

ਲਛਣ— ਚਾਰ ਚਰਣ, ਪ੍ਰਤਿ ਚਰਣ ਨ, ਯ. ।।।. ।ऽऽ. ਉਦਾਹਰਣ—

ਢਲਹਲ ਢਾਲੰ । ਜਿਮ ਗੁਲ ਲਾਲੰ ।
ਖੜਭੜ ਬੀਰੰ । ਤੜਸੜ ਤੀਰੰ ॥

[ ਦਸਮਗ੍ਰੰਥ, ਸੂਰਯਾਵਤਾਰ ]

**ਮਨਹਰ-- ਮਨਹਰਣ** ਦੇਖੋ, ਕਬਿੱਤ.

੨. ਕਈ ਕਵੀਆਂ ਨੇ "ਬਿਸੇਖ" ਅਥਵਾ "ਨੀਲ" ਛੰਦ ਦਾ ਨਾਮ ਭੀ "ਮਨਹਰਣ" ਲਿਖਿਆ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਪੰਜ ਭਗਣ ਅਤੇ ਇੱਕ ਗੁਰੁ. ।।ऽ, ।।ऽ, ।।ऽ, ।।ऽ, ।।ऽ, ऽ. ਉਦਾਹਰਣ— ਦੇਖੋ, ਬਿਸੇਖ.

## ਮਨਹਰੀ

ਇਸ ਦੇ ਨਾਮ "ਮਰਹਟਾ" "ਮਰਹਰੀ"

"ਮਾਰਹ" ਅਤੇ "ਮਾਰਹਾ" ਭੀ ਹੈਨ.

ਲਛਣ- ਚਾਰ ਚਰਣ, ਪ੍ਰਤਿ ਚਰਣ ੨੯ ਮਾਤ੍ਰਾ, ਪਹਿਲਾ ਵਿਸ਼੍ਰਾਮ ੧੦ ਪਰ, ਦੂਜਾ ੮ ਪਰ, ਤੀਜਾ ੧੧ ਮਾਤ੍ਰਾ ਪਰ, ਅੰਤ ਗੁਰੁ ਲਘੁ.

ਉਦਾਹਰਣ--

ਲਖ ਮੈ ਮਰਦਾਨਾ, ਉਰ ਬਿਸਮਾਨਾ, ਗੁਰੂ ਰਿਦੈ ਇਹ ਜਾਨ,
ਬੂਝਾ ਪੁਨ ਸੋਈ, ਤੁਮ ਕੋ ਹੋਈ ? ਸਭ ਬਿਧਿ ਕਰੋ ਬਖਾਨ,
ਨਿਜ ਗਾਥ ਉਚਾਰੀ, ਪ੍ਰਭੂ ਅਗਾਰੀ, ਸੁਨਹੁ ਉਧਾਰਕ ਮੇਰ,
ਜਬ ਜਨਕ ਬਿਦੇਹੀ, ਤਬ ਨਰ ਦੇਹੀ, ਹੁਤੋ ਰਸੋਈ ਚੇਰ. *

[ ਨਾਨਕ ਪ੍ਰਕਾਸ਼ ]

**ਮਨਮੋਦਕ** ਦੇਖੋ, ਸਵੈਯੇ ਦਾ ਰੂਪ ੧੬.

## ਮਨੋਹਰ

ਇਹ "ਬਿਜੈ" ਅਤੇ ਮੱਤਗਯੰਦ ਦਾ ਹੀ ਨਾਮਾਂਤਰ ਹੈ.

ਲਛਣ- ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ, ਅੰਤ ਦੋ ਗੁਰੁ. SII, SII, SII, SII, SII, SII, SII, S, S. ਉਦਾਹਰਣ-

---

* ਇੱਕ ਤਾਮਸੀ ਜੀਵ ਨੂੰ ਗੁਰੂ ਨਾਨਕ ਦੇਵ ਨੇ ਮੁਕਤ ਕੀਤਾ, ਉਸ ਨੇ ਆਪਣੇ ਪ੍ਰਾਚੀਨ ਜਨਮ ਦੀ ਕਥਾ ਸੁਣਾਈ ਕਿ ਮੈਂ ਰਾਜਾ ਜਨਕ ਦਾ ਲਾਂਗਰੀ ਸੀ.

ਸ਼੍ਰੀ ਜਗਨਾਥ ਕਮਾਨ ਲਿ ਹਾਥ
ਪ੍ਰਮਾਥਿਨ † ਸੰਗ ਸਜਜੋ ਜਬ ਜੁੱਧੰ,
ਗਾਹਤ ਸੈਨ ਸੰਘਾਰਤ ਸੂਰ
ਬਬੰਕਤ ਸਿੰਘ ਭ੍ਰਮਜੋ ਕਰ ਕ੍ਰੁੱਧੰ. ×××

[ ਦਸਮਗ੍ਰੰਥ, ਚੰਡੀ ਚਰਿਤ੍ਰ ੨ ]

## ਮਨੋਜ ਦੇਖੋ, ਸਵੈਯੇ ਦਾ ਰੂਪ ੨੦.

੨. ਦੂਜਾ ਰੂਪ ਏਹ ਹੈ ਕਿ ਤੋਟਕ ਛੰਦ ਦੇ ਅੰਤ ਇੱਕ ਲਘੁ ਲਾਉਣ ਤੋਂ ਮਨੋਜ ਛੰਦ ਬਣਦਾ ਹੈ, ਅਰਥਾਤ ਚਾਰ ਸਗਣ ਅਤੇ ਇੱਕ ਲਘੁ, ।।ऽ, ।।ऽ, ।।ऽ, ।।ऽ, ।. ਉਦਾਹਰਣ—

ਸਕੁਚੇ ਸਬ ਅੰਗ ਵਿਭੰਗ ਸੁਚਾਲ,
ਪੁਨ ਭ੍ਰੂ ਸਮਸ੍ਰ ਭਈ ਰਦਮਾਲ. ‡ ×××

[ ਵੈਰਾਗ ਸ਼ਤਕ, ਹਰਿਦਯਾਲੁ ਕ੍ਰਿਤ ]

## ਮਨੋਭਵ ਦੇਖੋ, ਸੁਧਾਨਿਧਿ.

## ਮਰਹਟਾ -- ਮਰਹਰੀ

ਦੇਖੋ, ਲਛਣ "ਮਨਹਰੀ" ਦਾ.

ਉਦਾਹਰਣ—

ਹੇਰਤ ਸੁਤ ਕਾਲੂ, ਹਰਖ ਬਿਸਾਲੂ, ਪਵਨੋਚਿਤ ਮਨ ਜਾਨ,
ਹਮ ਕਾਜ ਵਿਸੇਖਾ, ਸੀਖਹਿ ਲੇਖਾ, ਬੈਸ ਅਬਹਿ ਪਹਿਚਾਨ,

---

† ਫ਼ਿਸਾਦੀ. ‡ ਦੰਦਾਂ ਦੀ ਪੰਕਤੀ.

ਕਾਰੰ ਪਟਵਾਰੀ, ਗ੍ਰਿਹਿ ਸਾਰੀ, ਕਰਨੋਚਿਤ ਤਬ ਹੋਇ,
ਪਾਧੇ ਪਹਿ ਬੈਸੇ, ਹੋ ਮਮ ਜੈਸੇ, ਸੰਖਜ਼ਾ ਨਿਪੁਨੰ ਸੋਇ.

[ ਨਾਨਕਪ੍ਰਕਾਸ਼ ]

**ਮਰਕਟ** ਦੇਖੋ, ਦੋਹਰੇ ਦਾ ਰੂਪ ੧੪.

**ਮਲਯ** ਦੇਖੋ, ਛੱਪਯ ਦਾ ਰੂਪ ੪.

**ਮਲਿੰਦ** ਦੇਖੋ, ਸਵੈਯੇ ਦਾ ਰੂਪ ੫.

## ਮੱਲਿਕਾ

ਲਛਣ— ਚਾਰ ਚਰਣ, ਪ੍ਰਤਿ ਚਰਣ ਰ, ਜ, ਗ, ਲ. ऽ।ऽ, ।ऽ।ऽ, ।. ਅਥਵਾ ਗੁਰੁ ਲਘੁ ਕ੍ਰਮ ਨਾਲ ਅੱਠ ਅਖਰ. ਇਸ ਦਾ ਨਾਮ "ਸਮਾਨੀ" ਭੀ ਹੈ. ਉਦਾਹਰਣ—

ਪ੍ਰਾਤ ਹੀ ਸਨਾਨ ਠਾਨ,
ਸ਼੍ਰੀ ਅਕਾਲ ਲਾਯ ਧਜ਼ਾਨ,
ਫੇਰ ਕੀਜਿਯੇ ਵਿਹਾਰ,
ਰੀਤਿ ਸਿੱਖ ਹੈ ਵਿਚਾਰ.

੨. ਦੇਖੋ, ਸਵੈਯੇ ਦਾ ਰੂਪ ੨੮.

**ਮੱਲੀ** ਦੇਖੋ, ਸਵੈਯੇ ਦਾ ਰੂਪ ੧੬.

**ਮਾਧਵੀ** ਦੇਖੋ, ਸਵੈਯੇ ਦਾ ਰੂਪ ੨੫.

# ਮਾਧੋ

ਇਸ ਦਾ ਨਾਮ "ਕ੍ਰੀੜਾ" ਭੀ ਹੈ.

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਯ, ਗ. ।ઽઽ, ઽ. ਉਦਾਹਰਣ-

ਪਿਤਾ ਮਾਤਾ। ਮਤੀ ਦਾਤਾ। ਗੁਰੂ ਜਾਨੋ। ਸਦਾ ਮਾਨੋ॥

੨. ਮਾਧੋ ਦਾ ਦੂਜਾ ਰੂਪ ਹੈ- ਚਾਰ ਚਰਣ, ਪ੍ਰਤਿ ਚਰਣ ਸ, ਭ, ਭ, ਗ, ਗ. ।।ઽ, ઽ।।, ઽ।।, ઽ, ઽ. ਉਦਾਹਰਣ- ਦੇਖੋ, ਤੀਜੇ ਰੂਪ ਦੇ ਉਦਾਹਰਣ ਦੀ ਪਹਿਲੀ ਤੁਕ.

੩. ਮਾਧੋ ਦਾ ਤੀਜਾ ਰੂਪ ਹੈ- ਪ੍ਰਤਿ ਚਰਣ ੧੬ ਮਾਤ੍ਰਾ ਅੰਤ ਦੋ ਗੁਰੁ. ਇਹ ਅੜਿੱਲ ਦਾ ਦੂਜਾ ਭੇਦ ਹੈ. ਉਦਾਹਰਣ-

ਜਬ ਕੋਪਾ ਕਲਕੀ ਅਵਤਾਰਾ,
ਬਾਜਤ ਤੂਰ ਹੋਤ ਝੁਨਕਾਰਾ,
ਹਾ ਹਾ ਮਾਧੋ ! ਬਾਨ ਕਮਾਨ ਕ੍ਰਿਪਾਨ ਸੰਭਾਰੇ,
ਪੈਠੇ ਭਟ ਹਥਿਆਰ ਉਘਾਰੇ.* [ ਦਸਮਗ੍ਰੰਥ, ਕਲਕੀ ]

**ਮਾਨਿਨੀ** ਦੇਖੋ, ਸਵੈਯੇ ਦਾ ਰੂਪ ੨੯.

---

* ਇਸ ਉਦਾਹਰਣ ਦੀ ਪਹਿਲੀ ਤੁਕ ਵਿੱਚ ਮਾਧੋ ਦਾ ਦੂਜਾ ਸਰੂਪ, ਅਤੇ ਤਿੰਨ ਚਰਣਾਂ ਵਿਖੇ ਤੀਜਾ ਲਕ੍ਸ਼ਣ ਘਟਦਾ ਹੈ. "ਹਾ ਹਾ ਮਾਧੋ !" ਪਦ ਅੜਿੱਲ ਅਤੇ ਪੁਨਹਾ ਦੇ ਸੰਬੋਧਕ ਪਦਾਂ ਵਾਙ ਸੰਖ੍ਯਾ ਤੋਂ ਬਾਹਰ ਹੈ.

# ਮਾਰਹ-- ਮਾਰਹਾ

ਦੇਖੋ, ਲਛਣ "ਮਨਹਰੀ" ਦਾ. ਉਦਾਹਰਣ-

ਹਿਤ ਸੰਗ ਕੁਨਾਰਨ, ਅਤਿ ਬਿਭਚਾਰਨ,
ਜਿਨ ਕੇ ਐਸ ਪ੍ਰਕਾਰ,
ਚਿਤ੍ਰਿਤ ਬਹੁ ਚਿਤ੍ਰਨ, ਰੂਪ ਵਿਚਿਤ੍ਰਨ,
ਸੁੰਦਰ ਰੂਪ ਅਪਾਰ.××× [ ਦਸਮਗ੍ਰੰਥ, ਕਲਕੀ ]

**ਮਾਲਤੀ** ਦੇਖੋ, ਸਵੈਯੇ ਦਾ ਰੂਪ ੧੦.

੨. ਦੂਜਾ ਰੂਪ- ਚਾਰ ਚਰਣ, ਪ੍ਰਤਿ ਚਰਣ ਦੋ ਜਗਣ ।ऽ।, ।ऽ।. ਉਦਾਹਰਣ-

ਗੁਰੂ ਸਿਖ ਮਾਨ। ਕਰੋ ਪ੍ਰਭੁ ਧਜਾਨ।
ਵਿਕਾਰਨ ਹਾਨ। ਲਹੋ ਨਿਰਵਾਨ॥

੩. ਤੀਜਾ ਰੂਪ- ਪ੍ਰਤਿ ਚਰਣ ਨ, ਰ, ਗ, ਲ. ।।।, ऽ।ऽ, ऽ, ।. ਉਦਾਹਰਣ--

ਸੁਮਤਿਵਾਨ ਹੈ ਸੋਯ। ਰਹਿਤ ਨਾਹਿ ਜੋ ਸੋਯ,
ਕਰਤ ਕਾਮ ਕੋ ਨਿੱਤ। ਧਰਤ ਨਾਮ ਮੇ ਚਿੱਤ॥

੪. ਚੌਥਾ ਰੂਪ- ਪ੍ਰਤਿ ਚਰਣ ੧੧ ਮਾਤ੍ਰਾ, ਅੰਤ ਗੁਰੁ ਲਘੁ. ਉਦਾਹਰਣ-

ਮਾਤ ਪਿਤਾ ਸਨਮਾਨ,
ਕਰਤ ਜੁ ਹਿਤ ਚਿਤ ਠਾਨ,
ਸੋ ਹੈਂ ਸੁਘੜ ਸੁਜਾਨ,
ਕਵਿਜਨ ਕਰਤ ਬਖਾਨ.

੫. ਪੰਜਵਾਂ ਰੂਪ- ਇਸ ਭੇਦ ਦਾ ਨਾਮਾਂਤਰ "ਯਮੁਨਾ" ਭੀ ਹੈ. ਪ੍ਰਤਿ ਚਰਣ ਨ, ਜ, ਜ, ਰ. ।।।, ।ऽ।, ।ऽ।, ऽ।ऽ. ਉਦਾਹਰਣ--

ਪਢ ਗੁਰੁਗ੍ਰੰਥ ਅਨੰਦ ਪਾਗਹੀਂ,
ਗੁਰੁਸਿਖ ਪਾਦ ਸਨੰਮ੍ਰ ਲਾਗਹੀਂ,
ਪਰਵਥੁ ਕੋ ਨਹਿ ਲੋਭ ਧਾਰਤੇ,
ਕਹਿਕਰ ਵਾਕ ਸਦੀਵ ਪਾਲਤੇ.

**ਮਾਲਿਨੀ** ਦੇਖੋ, ਮਦਿਰਾ.

**ਮੁਕਤਹਰਾ** ਦੇਖੋ, ਸਵੈਯੇ ਦਾ ਰੂਪ ੩੧.

## ਮੁਕਤਾਮਣਿ

ਦੇਖੋ, ਤੋਮਰ ਦਾ ਰੂਪ ੩, ਅਤੇ ਪੌੜੀ ਦਾ ਰੂਪ ੧੫.

## ਮੋਦਕ

ਏਹ "ਤੋਟਕ" ਛੰਦ ਦਾ ਹੀ ਨਾਮਾਂਤਰ ਹੈ.

ਲਕ੍ਸ਼ਣ- ਪ੍ਰਤਿ ਚਰਣ ਚਾਰ ਸਗਣ. ।।ऽ, ।।ऽ, ।।ऽ, ।।ऽ. ਉਦਾਹਰਣ-

ਅਬ ਏਕ ਕਿਯੇ ਬਿਨ ਯੌਂ ਨ ਟਰੈਂ,
ਦੁਊ ਦਾਂਤਨ ਪੀਸ ਹਕਾਰ ਪਰੈਂ,
ਜਬ ਲੌ ਨ ਸੁਨੋ ਲਵ ਖੇਤ ਮਰਾ,
ਤਬ ਲੌ ਨ ਲਖੋਂ ਰਣ ਬਾਜਿ ਟਰਾ.

[ ਦਸਮਗ੍ਰੰਥ, ਮਾਨਧਾਤਾ ]

## ਮੇਰੁ ਦੇਖੋ, ਛੱਪਯ ਦਾ ਰੂਪ ੯.

## ਮੋਹਨ--ਮੋਹਨਾ

ਏਹ ਮਧੁਭਾਰ ਛੰਦ ਦਾ ਹੀ ਨਾਮਾਂਤਰ ਹੈ.

ਲਕਣ– ਚਾਰ ਚਰਣ, ਪ੍ਰਤਿ ਚਰਣ, ਅੱਠ ਮਾਤ੍ਰਾ, ੪ ਮਾਤ੍ਰਾ ਪਿਛੋਂ ਇੱਕ ਜਗਣ ।ऽ।.

ਉਦਾਹਰਣ–

ਅਤਿ ਰੂਪ ਧਾਮ । ਸੁੰਦਰ ਸੁ ਬਾਮ ॥ ×××

[ ਦਸਮ ਗ੍ਰੰਥ, ਦੱਤਾਵਤਾਰ ]

ਕੇਸ਼ਵ ਦਾਸ ਨੇ ਰਾਮ ਚੰਦ੍ਰਿਕਾ ਵਿਖੇ ਭੀ ਇਹੀ ਰੂਪ ਦਿੱਤਾ ਹੈ, ਯਥਾ:–

ਧਰ ਚਿੱਤ ਧੀਰ । ਸੁਚਿ ਹ੍ਵੈ ਸ਼ਰੀਰ । ×××

## ਮੋਹਣੀ

ਲਕਣ– ਚਾਰ ਚਰਣ, ਪ੍ਰਤਿ ਚਰਣ ਸੋਲਾਂ ਮਾਤ੍ਰਾ, ਹਰੇਕ ਚਰਣ ਦੇ ਆਦਿ ਸਗਣ ।।ऽ, ਅਰੁ ਅੰਤ ਮਗਣ ऽऽऽ. ਉਦਾਹਰਣ–

ਭਰਣੰਕ ਸੁ ਭੇਰੀ ਘੋਰਾਣੰ,
ਜਣ ਸਾਵਣ ਭਾਦੋਂ ਮੋਰਾਣੰ,
ਰਿਸ ਬਾਹੈ ਗਾਹੈ ਜੋਧਾਣੰ,
ਰਣ ਰੋਹੈ ਜੋਹੈ ਕ੍ਰੋਧਾਣੰ.

[ਦਸਮਗ੍ਰੰਥ, ਰਾਮਾਵਤਾਰ]

੨. ਦਸਮਗ੍ਰੰਥ ਵਿਖੇ "ਮੋਦਕ" ਦਾ ਨਾਮਾਂਤਰ ਭੀ "ਮੋਹਣੀ" ਛੰਦ ਹੈ. ਅਰਥਾਤ ਪ੍ਰਤਿ ਚਰਣ ਚਾਰ ਭਗਣ. ऽ।।, ऽ।।, ऽ।।, ऽ।।. ਉਦਾਹਰਣ—

ਗੌਰ ਸਰੂਪ ਮਹਾਂ ਛਬਿ ਸੋਹਤ,
ਦੇਖਤ ਸੂਰਨ ਕੋ ਮਨ ਮੋਹਤ,
ਰੀਝਤ ਤਾਕ ਬਡੇ ਨ੍ਰਿਪ ਐਸਹਿਂ,
ਸੋਭਹਿਂ ਕੌਨ ਸਕੈ ਕਹਿ ਕੈਸਹਿਂ. [ਦਸਮਗ੍ਰੰਥ, ਅਜਰਾਜ]

## ਮੋਹਨ

ਲਕ੍ਸ਼ਣ— ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ, ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੨ ਪਰ, ਅੰਤ ਰਗਣ ऽ।ऽ. ਉਦਾਹਰਣ—

ਧਰਦਾੜ੍ਹ* ਜਜੋਂ ਰਣ ਗਾੜ੍ਹ ਹ੍ਵੈ,
ਤ੍ਰਯ ਲੋਕ ਜੀਤ ਸਭੈ ਲਿਯੇ,
ਬਹੁ ਦਾਨ ਦੈ ਸਨਮਾਨ ਸੇਵਕ,
ਭੇਜ ਭੇਜ ਤਹਾਂ ਦਿਯੇ.××× [ਦਸਮਗ੍ਰੰਥ, ਕਲਕੀ]

ਦੇਖੋ, "ਹਰਿਗੀਤਿਕਾ" ਦਾ ਪਹਿਲਾ ਰੂਪ.

੨. ਕੇਸ਼ਵ ਦਾਸ ਨੇ "ਰਾਮਚੰਦ੍ਰਿਕਾ" ਵਿੱਚ ਮੋਹਨ ਦਾ ਸਰੂਪ ਦਿੱਤਾ ਹੈ, ਪ੍ਰਤਿ ਚਰਣ ਭ, ਨ, ਜ, ਯ. ऽ।।, ।।।, ।ऽ।, ।ऽऽ. ਉਦਾਹਰਣ—

---

* ਵੈਰਾਹ ਭਗਵਾਨ.

ਸੁੰਦਰ ਵਪੁ ਅਤਿ ਸ਼ਜਾਮਲ ਸੋਹੈ,
ਦੇਖਤ ਸੁਰ ਨਰ ਕੋ ਮਨ ਮੋਹੈ. ×××

੩. ਮੋਹਨ ਦਾ ਤੀਜਾ ਰੂਪ– ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ, ੧੩–੧੦ ਪਰ ਵਿਸ਼੍ਰਾਮ, ਅੰਤ ਦੋ ਗੁਰੁ.

ਜੋ ਗੁਰੁ ਗੋਪੇ ਆਪਣਾ, ਸੋ ਠੌਰ ਨ ਪਾਵੈ,
ਚੌਰਾਸੀ ਭਟਕਤ ਫਿਰੈ, ਮਨ ਸਾਂਤਿ ਨ ਆਵੈ. ×××

ਜੇ ਅਨੁਪ੍ਰਾਸ ਤੁਕ ਦੇ ਅੰਤ ਦੀ ਥਾਂ ਮਧਜ ਹੋਵੇ, ਤਦ ਏਹ ੨੩ ਮਾਤ੍ਰਾ ਦਾ ਸਿਰਖੰਡੀ ਬਣਜਾਂਦਾ ਹੈ.

## ਮੋਹਿਨੀ

ਲਛਣ– ਦੋ ਚਰਣ, ਪ੍ਰਤਿ ਚਰਣ ੧੯ ਮਾਤ੍ਰਾ, ੧੨–੭ ਪਰ ਵਿਸ਼੍ਰਾਮ, ਅੰਤ ਸਗਣ ।।ऽ. ਉਦਾਹਰਣ–

ਸ਼ਸ੍ਤ੍ਰ ਸ਼ਾਸ੍ਤ੍ਰ ਕੋ ਗਜਾਤਾ, ਜਗਹਿਤ ਕਰੈ,
ਦੇਸ਼ ਕ਼ੌਮ ਕੋ ਤ੍ਰਾਤਾ, ਕਬਿ ਨਹਿਂ ਮਰੈ. ×××

੨. ਵਰਣਿਕ ਮੋਹਨੀ ਦਾ ਰੂਪ ਹੈ– ਚਾਰ ਚਰਣ, ਪ੍ਰਤਿ ਚਰਣ ਸ, ਭ, ਤ, ਯ, ਸ. ।।ऽ, ऽ।।, ऽऽ।, ।ऽऽ, ।।ऽ. ੭–੯ ਅਛਰਾਂ ਪਰ ਵਿਸ਼੍ਰਾਮ, ਉਦਾਹਰਣ–

ਜਿਸ ਨੇ ਸ਼੍ਰੀ ਗੁਰੁ ਕੇ, ਵਾਕਨ ਕੋ ਹੈ ਸਿਮਰਾ,
ਨਹਿ ਵਜਾਪੈ ਉਸ ਕੋ, ਮ੍ਰਿਤੁ ਨ ਵੰਡੈ ਜਮਰਾ. ×××

## ਮੋਤਿਯਦਾਮ

ਲਛਣ– ਚਾਰ ਚਰਣ, ਪ੍ਰਤਿ ਚਰਣ ਚਾਰ ਜਗਣ. ।ऽ।, ।ऽ।, ।ऽ।, ।ऽ।. ਉਦਾਹਰਣ–

ਜਪਯੋ ਨਹਿ ਨਾਮ ਕਰਯੋ ਕਛੁ ਕਾਮ,
ਤਜੀ ਕੁਲਲਾਜ ਫਿਰੇ ਪਰਧਾਮ,
ਪੜ੍ਹੇ ਬਹੁ ਗ੍ਰੰਥ ਲਖਯੋ ਨਹਿ ਸਾਰ,
ਵ੍ਰਿਥਾ ਜਨਮੇ ਨਰ ਸੇ ਭੁਵਿਭਾਰ.

## ਮੋਦਕ

ਲਛਣ– ਚਾਰ ਚਰਣ, ਪ੍ਰਤਿ ਚਰਣ ਚਾਰ ਭਗਣ. ਦੇਖੋ, ਸੁੰਦਰੀ ਦਾ ਰੂਪ ੩ ਅਤੇ ਦੋਧਕ ਦਾ ਰੂਪ ੨.

**ਮੌਕ੍ਤਿਕਦਾਮ** ਦੇਖੋ, ਮੋਤਿਯਦਾਮ.

**ਮੌਕ੍ਤਿਕਮਾਲਾ** ਦੇਖੋ, ਅਨੁਕੂਲਾ.

**ਮੰਜਰੀ** ਦੇਖੋ, ਸਵੈਯੇ ਦਾ ਰੂਪ ੨੫.

## ਮੰਜੁ

ਬਾਵਾ ਸੁਮੇਰੁ ਸਿੰਘ ਜੀ ਨੇ "ਤਾਟੰਕ" ਦਾ ਹੀ ਇਹ ਨਾਮ ਕਲਪ ਲਯਾ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ੩੦ ਮਾਤ੍ਰਾ, ੧੬-੧੪ ਪਰ ਵਿਸ਼੍ਰਾਮ, ਅੰਤ ਮਗਣ ऽऽऽ. ਉਦਾਹਰਣ—

ਮਹਾਂ ਸਿੰਘ ਤਬ ਕਹੀ ਕ੍ਰਿਪਾ ਨਿਧਿ, ਬਾਤ ਨ ਕੋਈ ਬਾਕੀ ਹੈ,
ਅੰਤ ਸਮੇ ਪ੍ਰਭੁ ਦਰਸ਼ਨ ਪਾਯੋ, ਯਮ ਤੇ ਭਈ ਬਿਬਾਕੀ ਹੈ,
ਬੇਦਾਵੇ ਵਾਰੋ ਪ੍ਰਭੁ ਕਾਗਜ਼, ਫਾਰੋ ਕਰੋ ਨਿਹਾਲਾ ਹੈ,
ਭਲੇ ਬੁਰੇ ਸਭ ਨਾਥ ਤਿਹਾਰੇ, ਟੂਟੀ ਮੇਲੋ ਮਾਲਾ ਹੈ.†

[ ਗੁਰੁਪਦਪ੍ਰੇਮ ਪ੍ਰਕਾਸ਼ ]

**ਮੰਡੂਕ** ਦੇਖੋ, ਦੋਹਰੇ ਦਾ ਰੂਪ ੧੫.

**ਮੰਥਾਨ** ਦੇਖੋ, ਮਥਾਨ.

**ਮ੍ਰਿਗੇਂਦ੍ਰ** ਦੇਖੋ, ਏਕਾਛਰੀ ਦਾ ਰੂਪ ੩.

**ਮ੍ਰਿਤਗਤ** ਦੇਖੋ, ਅਮ੍ਰਿਤਗਤਿ ਅਤੇ ਮ੍ਰਿਦੁਗਤਿ

**ਮ੍ਰਿਦੁਗਤਿ** ਦੇਖੋ, ਦਿਗਪਾਲ.

**ਯਸ਼ੋਦਾ** ਦੇਖੋ, ਉਗਾਧ.

**ਯਮੁਨਾ** ਦੇਖੋ, ਮਾਲਤੀ ਦਾ ਰੂਪ ੫.

## ਰਸਾਵਲ

ਜਾਪੁ ਵਿਖੇ ਅਰਧ ਭੁਜੰਗ ਦਾ ਹੀ ਨਾਮ

---

† ਇਹ ਮੁਕਤਸਰ ਜੀ ਦੇ ਯੁੱਧ ਦਾ ਪ੍ਰਸੰਗ ਹੈ.

ਰਸਾਵਲ ਆਯਾ ਹੈ, ਯਥਾ:-

ਨਮੋ ਨਰਕ ਨਾਸੇ। ਸਦੈਵੰ ਪ੍ਰਕਾਸੇ।
ਅਨੰਗੰ ਸਰੂਪੇ। ਅਭੰਗੰ ਬਿਭੂਤੇ॥

ਵਿਚਿਤ੍ਰ ਨਾਟਕ ਵਿੱਚ ਭੀ ਰਸਾਵਲ ਦਾ ਇਹੀ ਰੂਪ ਹੈ, ਯਥਾ:-

ਸੁਭੰ ਜੀਭ ਜ੍ਵਾਲੰ। ਸੁ ਦਾੜ੍ਹਾ ਕਰਾਲੰ।
ਬਜੀ ਬੰਬ ਸੰਖੰ। ਉਠੇ ਨਾਦ ਬੰਖੰ॥

੨. ਰਸਾਵਲ ਦਾ ਹੋਰ ਰੂਪ-ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ, ੧੧-੧੩ ਪਰ, ਵਿਸ਼੍ਰਾਮ, ਅੰਤ ਭਗਣ ऽ।।. ਉਦਾਹਰਣ-

ਪ੍ਰਾਤ ਕਰੈ ਇਸਨਾਨ, ਧ੍ਯਾਨ ਗੁਰੁ ਪਗ ਮੇ ਲਾਵਤ,
ਧਰਮਕਿਰਤ ਕਰ ਛਕੈ, ਯਾਚਨਾ ਹਿਤ ਨਹਿ ਜਾਵਤ,
ਰਹਿਣੀ ਕਹਿਣੀ ਤੁੱਲ, ਗੁਰੂਉਪਦੇਸ਼ ਕਮਾਵਤ,
ਹਰਿਵ੍ਰਿਜੇਸ਼ ਕੋ ਸਦਾ, ਸਿੱਖ ਐਸੋ ਹੈ ਭਾਵਤ.

੩. ਰੋਲਾ ਛੰਦ ਨੂੰ ਭੀ ਕਈ ਕਵੀਆਂ ਨੇ "ਰਸਾਵਲ" ਮੰਨਿਆ ਹੈ. ਦੇਖੋ, ਰੋਲਾ.

੪. ਜੇ ਰਸਾਵਲ ਦੇ ਦੂਜੇ ਰੂਪ ਦੇ ਅੰਤ ਭਗਣ ਦੀ ਥਾਂ ਦੋ ਗੁਰੁ ਹੋਣ, ਤਦ ਇਸ ਛੰਦ ਦੀ "ਚੌਪਦ" ਸੰਗ੍ਯਾ ਹੋ ਜਾਂਦੀ ਹੈ.

੫. ਅਨੇਕ ਗ੍ਰੰਥਾਂ ਵਿਖੇ ਤੁਕਾਂਤ ਵਿੱਚ ਭਗਣ ਅਥਵਾ ਗੁਰੁ ਆਦਿਕ ਅਖਰਾਂ ਦਾ ਕੋਈ

ਨਿਯਮ ਨਹੀਂ, ਕੇਵਲ ੨੪ ਮਾਤ੍ਰਾ, ਅਰੁ ੧੧-੧੩ ਪਰ ਵਿਸ਼੍ਰਾਮ ਹੀ ਰਸਾਵਲ ਦਾ ਲਕ੍ਸ਼ਣ ਹੈ.

## ਰਡ ਅਥਵਾ--ਰੱਡ.

ਲਕ੍ਸ਼ਣ— ਚਾਰ ਚਰਣ, ਪਹਿਲੇ ਚਰਣ ਦੀ ੪੧ ਮਾਤ੍ਰਾ, ੧੫—੧੧ ਅਤੇ ੧੫ ਪਰ ਤਿੰਨ ਵਿਸ਼੍ਰਾਮ, ਦੂਜੇ ਚਰਣ ਦੀ ੨੬ ਮਾਤ੍ਰਾ, ੧੧-੧੫ ਪਰ ਵਿਸ਼੍ਰਾਮ, ਅੰਤ ਦੋ ਚਰਣ ਦੋਹਾ. ਇਹ ਵਿਖਮਤਰ ਛੰਦ ਹੈ. ਉਦਾਹਰਣ—

ਕੀਜੈ ਸਦਾ ਧਰਮ ਪਰਿਚਾਰ, ਦੇਸ਼ ਪ੍ਰੇਮ ਕੋ ਧਾਰ,<br>
ਕਦੇ ਨਾ ਦ੍ਵੈਤਭਾਵ ਕਰਿਯੇ,<br>
ਮਨ ਨੀਵਾਂ ਮਤਿ ਉੱਚ, ਹਿਤ ਕੀ ਸਿਖ੍ਯਾ ਕੰਨ ਧਰਿਯੇ,<br>
ਜੋ ਨਰ ਸਤਗੁਰੁ ਬਚਨ ਪੈ, ਅ਼ਮਲ ਕਰਤ ਦਿਨ ਰੈਨ,<br>
ਹਰਿਵ੍ਰਿਜੇਸ਼ ਸੁਖ ਸੰਪਦਾ, ਬਸਤੀ ਹੈ ਤਿਸ ਐਨ.

ਇਹੀ ਰੂਪ ਰਡ ਦਾ ਭੱਟਾਂ ਦੇ ਸਵੈਯਾਂ ਵਿੱਚ ਆਯਾ ਹੈ, ਯਥਾ :—

ਜਿਸਹਿ ਧਾਰ੍ਯਉ ਧਰਤਿ ਅਰ ਵਿਉਮ,<br>
ਅਰ ਪਵਣ ਤੇ ਨੀਰ ਸਰ,<br>
ਅਵਰ ਅਨਲ ਅਨਾਦਿ ਕੀਅਉ,<br>
ਸਸਿ ਰਿਖਿ ਨਿਸਿ ਸੂਰ ਦਿਨ,<br>
ਸੈਲ ਤਰੂਅ ਫਲ ਫੁਲ ਦੀਅਉ,<br>
ਸੁਰ ਨਰ ਸਪਤ ਸਮੁਦ੍ਰ ਕਿਅ,<br>
ਧਾਰ੍ਯੋ ਤ੍ਰਿਭਵਣ ਜਾਸ,

(ਸੋਈ) ਏਕ ਨਾਮ ਹਰਿਨਾਮ ਸਤ
ਪਾਯੋ (ਗੁਰੁ) ਅਮਰ ਪ੍ਰਗਾਸ.

[ ਸ੍ਰੀ ਗੁਰੁ ਗ੍ਰੰਥ ਸਾਹਿਬ, ਸਵੈਯੇ ਮ: ੪ ਕੇ ]

**ਰਣਉਂਧਿਤ** ਦੇਖੋ, ਕਰਖਾ.

**ਰਤਨਮਾਲਿਕਾ** ਦੇਖੋ, ਸਵੈਯੇ ਦਾ ਰੂਪ ੧੭.

## ਰਮਣ

ਲਛਣ— ਚਾਰ ਚਰਣ, ਪ੍ਰਤਿ ਚਰਣ ਇੱਕ ਸਗਣ ।।ऽ. ਉਦਾਹਰਣ—

ਸਤ ਕੋ । ਰਰਿਯੇ । ਜਤ ਕੋ । ਧਰਿਯੇ ॥

**ਰਮਾ** ਦੇਖੋ, ਤ੍ਰਿਗਤਾ ਦਾ ਰੂਪ ੨.

## ਰਮਾਣ-- ਰਮਾਣਕਾ

ਏਹ ਰਮਣ ਦਾ ਦੁਗਣਾ ਰੂਪ ਹੈ. ਇਸ ਦਾ ਨਾਮਾਂਤਰ ਤਿਲਕਾ ਹੈ.

ਲਛਣ— ਚਾਰ ਚਰਣ, ਪ੍ਰਤਿ ਚਰਣ ਦੋ ਸਗਣ— ।।ऽ, ।।ऽ. ਉਦਾਹਰਣ—

ਸੁਕ੍ਰਿਤੰ ਤਜ ਹੈਂ । ਕੁਕ੍ਰਿਤੰ ਭਜ ਹੈਂ ।
ਭ੍ਰਮਣੰ ਭਰ ਹੈਂ । ਜ਼ਸ ਤੇ ਟਰ ਹੈਂ ॥

[ ਦਸਮਗ੍ਰੰਥ, ਕਲਕੀ ]

**ਰਮਜ** ਦੇਖੋ, ਸਵੈਯੇ ਦਾ ਰੂਪ ੧੩.

## ਰਾਧਿਕਾ

ਲਛਣ- ਚਾਰ ਚਰਣ, ਪ੍ਰਤਿ ਚਰਣ ੨੨ ਮਾਤ੍ਰਾ, ੧੩-੯ ਪਰ ਵਿਸ਼੍ਰਾਮ, ਅੰਤ ਗੁਰੁ ਲਘੁ ਦਾ ਨਿਯਮ ਨਹੀਂ. ਉਦਾਹਰਣ-

ਮਾਟੀ ਤੇ ਜਿਨ ਸਾਜਿਆ, ਕਰ ਦੁਰਲਭ ਦੇਹ,
ਅਨਿਕ ਛਿਦ੍ਰ ਮਨ ਮਹਿ ਢਕੇ, ਨਿਰਮਲ ਦ੍ਰਿਸਟੇਹ,
ਕਿਉ ਬਿਸਰੈ ਪ੍ਰਭੁ ਮਨੈ ਤੇ, ਜਿਸ ਕੇ ਗੁਣ ਏਹ.×××

[ ਬਿਲਾਵਲ ਮਹਲਾ ੫]

ਦੇਖੋ, ਪਉੜੀ ਦਾ ਰੂਪ ੯.

## ਰਾਵਣਬਾਦ†

ਲਛਣ- ਚਾਰ ਚਰਣ, ਪ੍ਰਤਿ ਚਰਣ ਦੋ ਜਗਣ ।ऽ।, ।ऽ।. ਉਦਾਹਰਣ-

ਗਹੀ ਸ਼ਮਸ਼ੇਰ। ਕਿਯੋ ਜਗ ਜ਼ੇਰ।
ਦਈ ਮਤਿ ਫੇਰ। ਨ ਲਾਗਿਯ ਦੇਰ॥

[ ਦਸਮਗ੍ਰੰਥ, ਕਲਕੀ ]

## ਰੁਆਮਣ-- ਰੁਆਮਲ-- ਰੁਆਲ

ਦੇਖੋ, ਰੂਆਲ.

---

† ਇਸ ਦਾ ਅਸਲ ਨਾਮ "ਰਾਵਣਵਾਦ੍ਯ" ਹੈ. ਜਿਸ ਦਾ ਅਰਥ ਹੈ ਕਿ ਰੁਆ ਦੇਣ ਵਾਲਾ ਵਾਜਾ. ਏਹ ਛੰਦ ਦ੍ਰੁਤ ਤਾਰ ਨਾਲ ਯੁੱਧ ਸਮੇ ਗਾਈਦਾ ਹੈ. ਇਹ ਮਾਲਤੀ ਦੇ ਦੂਜੇ ਰੂਪ ਦਾ ਨਾਮਾਂਤਰ ਹੈ.

## ਰੁਆਲਾ

ਇਸ ਨਾਮ ਦਾ ਛੰਦ ਦਸਮਗ੍ਰੰਥ ਵਿਖੇ ਨਹੀਂ, ਕੇਵਲ ਸ਼ਸਤ੍ਰ ਨਾਮਮਾਲਾ ਵਿੱਚ ਹਵਾਲਾ ਹੈ, ਯਥਾ :– "ਹੇ! ਛੰਦ ਰੁਆਲਾ ਬਿਖੈ ਨਿਡਰ ਹ੍ਵੈ ਠਾਨਿਯੈ".ਇਸ ਥਾਂ ਭਾਵ "ਰੂਆਲ" ਛੰਦ ਤੋਂ ਹੈ. ਦੇਖੋ, ਰੂਆਲ.

**ਰੁਕਮਵਤੀ** ਦੇਖੋ, ਚੰਪਕਮਾਲਾ.

## ਰੁਣਝੁਣ-- ਰੁਣਝੁਣਾ

ਇਹ ਸ਼ਸਿਵਦਨਾ ਦਾ ਨਾਮਾਂਤਰ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ਨ, ਯ. III, ISS. ਉਦਾਹਰਣ–

ਲਖ ਛਬਿ ਬਾਲੀ । ਅਤਿ ਦੁਤਿ ਵਾਲੀ ।
ਅਦਭੁਤ ਰੂਪੰ । ਜਨ ਬੁਧਿ ਕੂਪੰ ॥

[ ਦਸਮਗ੍ਰੰਥ, ਦੱਤਾਵਤਾਰ ]

## ਰੁਬਾਈ رُباعی

ਅ਼ਰਬੀ ਭਾਸਾ ਵਿੱਚ ਰੁਬਾਈ ਦਾ ਅਰਥ ਹੈ ਚਾਰ ਅਖਰਾਂ ਦਾ ਸ਼ਬਦ, ਅਤੇ ਚਾਰ ਪਦਾਂ ਦਾ ਛੰਦ (ਚੌਪਦਾ). ਰੁਬਾਈ ਦੇ ਵਜ਼ਨ ਭੀ ਅਨੇਕ ਹਨ, ਪਰੰਤੂ ਜੋ ਬਹੁਤ ਪ੍ਰਸਿੱਧ ਅਤੇ ਭਾਈ ਨੰਦ

ਲਾਲ ਜੀ ਦੀ ਰਚਨਾ ਵਿਖੇ ਆਯਾ ਹੈ, ਅਸੀਂ ਉਸ ਦਾ ਲਛਣ ਲਿਖਦੇ ਹਾਂ. ਚਾਰ ਚਰਣ, ਪਹਿਲੇ ਅਤੇ ਦੂਜੇ ਚਰਣ ਦੀਆਂ ਬਾਈ ਬਾਈ ਮਾਤ੍ਰਾ, ਤੀਜੇ ਦੀਆਂ ੧੯, ਅਤੇ ਚੌਥੇ ਚਰਣ ਦੀਆਂ ੨੦ ਮਾਤ੍ਰਾ, ਅੰਤ ਸਭ ਦੇ ਲਘੁ. ਪਹਿਲੀ ਦੂਜੀ ਅਤੇ ਚੌਥੀ ਤੁਕ ਦਾ ਅਨੁਪ੍ਰਾਸ ਮਿਲਦਾ ਹੋਯਾ. ਉਦਾਹਰਣ—

ਹਰ ਕਸ ਕਿਜ਼ ਸ਼ੌਕੇ ਤੋ ਕ਼ਦਮ ਅਜ਼ ਸਰਤਾਖ਼੍ਤ,
ਬਰ ਨਹ ਤਬਕ਼ ਚਰਖ਼ ਅ਼ਲਮ ਬਰ ਸਰਾਤਾਖ਼੍ਤ,
ਸ਼ੁਦ ਆਮਦਨ ਮੁਬਾਰਕ ਵ ਰਫ਼ਤਨ ਹਮ,
ਗੋਯਾ ਆਂ ਕਸ ਕਿ ਰਾਹੇ ਹਕ਼ ਬ ਸ਼ਨਾਖ਼੍ਤ*

[ਦੀਵਾਨ ਗੋਯਾ]

## ਰੂਆਮਲ-- ਰੂਆਲ†

### ਲਛਣ— ਚਾਰ ਚਰਣ, ਪ੍ਰਤਿ ਚਰਣ ੨, ਸ,

---

*ਜਿਸ ਨੇ ਰਸਤੇ ਪ੍ਰੇਮ ਪਿਯਾ ਦੇ ਸਿਰ ਨੂੰ ਪੈਰ ਬਣਾਯਾ,
ਨੌ ਖੰਡਾਂ ਪਰ ਦੁਨਿਯਾਂ ਉੱਤੇ ਉਸ ਦਾ ਝੰਡਾ ਛਾਯਾ,
ਆਵਨ ਧੰਨ ਕਹੋ ਤਿਸ ਤਾਂਈ ਸਫਲਾ ਕਹੋ ਸਿਧਾਯਾ,
"ਗੋਯਾ ਜਿਸ ਨੇ ਆਕੇ ਸੱਚੇ ਵਾਹਿਗੁਰੂ ਨੂੰ ਧਯਾਯਾ.

[ਪ੍ਰੇਮਪਿਟਾਰੀ]

† ਜੇ ਰੂਆਲ ਛੰਦ ਨੂੰ ਮਾਤ੍ਰਿਕ ਮੰਨਕੇ ਏਹ ਲਛਣ ਕਰੀਏ ਕਿ ਪ੍ਰਤਿ ਚਰਣ ੨੪ ਮਾਤ੍ਰਾ, ੧੪—੧੦ ਪਰ ਵਿਸ਼੍ਰਾਮ, ਅੰਤ ਜਗਣ— ।S।, ਤਦ "ਸ਼ੋਭਨ" ਸੰਗ੍ਯਾ ਹੁੰਦੀ ਹੈ. ਦੇਖੋ ਸ਼ੋਭਨ. ਅਰੁ ਜੇ ਤੁਕਾਂਤ ਵਿੱਚ ਜਗਣ ਦੀ ਥਾਂ ਗੁਰੁ ਲਘੁ ਦਾ ਹੀ ਨਿਯਮ ਰੱਖੀਏ ਤਦ "ਰੂਪਮਾਲਾ" ਸੰਗ੍ਯਾ ਹੈ.

ਜ, ਜ, ਭ, ਗ, ਲ. SIS, IIS, ISI, ISI, SII, S, I.
ਦਸ ਅਰ ਸੱਤ ਅਛਰਾਂ ਪਰ ਵਿਸ਼੍ਰਾਮ.
ਉਦਾਹਰਣ—

ਦੇਵ ਭੇਵ ਨ ਜਾਨਹੀ ਜਿਹ, ਬੇਦ ਔਰ ਕਤੇਬ,
ਰੂਪ ਰੰਗ ਨ ਜਾਤਿ ਪਾਤਿ ਸੁ, ਜਾਨਹੀ ਕਿਹ ਜੇਬ.×××

[ ਜਾਪੁ ]

ਦਸਮਗ੍ਰੰਥ ਦੇ ਰੁਦ੍ਰ ਅਵਤਾਰ ਵਿਖੇ "ਰੁਆਮਣ"—"ਰੂਆਲ" ਅਤੇ "ਰੁਆਮਲ" ਸਿਰਲੇਖ ਹੇਠ ਜਾਪੂ ਵਾਲਾ ਹੀ ਸੂਰੂਪ ਦੇਖਿਆ ਜਾਂਦਾ ਹੈ. ਦੇਖੋ, ਤਿੰਨੇ ਰੂਪ:—

(ੳ) ਰੁਆਮਣ—

ਅੰਧਕੰਧ ਫਿਰਜੋ ਤਬੈ ਜਯ ਦੁੰਦਭੀਨ ਬਜਾਇ.

(ਅ) ਰੁਆਲ—

ਅੰਗਭੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ.

(ੲ) ਰੂਆਮਲ—

ਸਾਜ ਬਾਜ ਕਟੇ ਕਹੂੰ ਗਜਰਾਜ ਤਾਜਿ ਅਨੇਕ.

**ਰੂਪਘਨਾਛਰੀ** ਦੇਖੋ, ਘਨਾਛਰੀ ਦਾ ਉਦਾਹਰਣ (ੲ)

## ਰੂਪਮਾਲਾ

ਇਸ ਦਾ ਨਾਮ "ਮਦਨ" ਭੀ ਹੈ.

ਲਛਣ– ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ, ੧੪-੧੦ ਪਰ ਵਿਸ਼੍ਰਾਮ, ਅੰਤ ਗੁਰੁ ਲਘੁ.

ਉਦਾਹਰਣ–

ਕੂੜ ਰਾਜਾ ਕੂੜ ਪਰਜਾ, ਕੂੜ ਸਭ ਸੰਸਾਰ,
ਕੂੜ ਮੰਡਪ ਕੂੜ ਮਾੜੀ ਕੂੜ ਬੈਸਣਹਾਰ. ×××

[ ਮਃ ੧ ਵਾਰ ਆਸਾ ]

## ਰੇਖ਼ਤਾ ریختہ

ਏਹ ਕੋਈ ਛੰਦ ਦੀ ਜਾਤਿ ਨਹੀਂ, ਪ੍ਰਾਕ੍ਰਿਤ ਭਾਸ਼ਾ ਦੀ ਕਵਿਤਾ ਦਾ ਨਾਮ ਫ਼ਾਰਸੀ ਵਿਖੇ ਰੇਖ਼ਤਾ ਹੈ. ਖ਼ਾਸ ਕਰਕੇ ਫ਼ਾਰਸੀ ਹਿੰਦੀ ਪਦ ਜਿਸ ਛੰਦ ਵਿੱਚ ਮਿਸ਼੍ਰਿਤ ਹੋਣ ਉਸ ਦੀ ਇਹ ਸੰਗ੍ਯਾ ਹੈ. ਇਸ ਨਿਯਮ ਅਨੁਸਾਰ ਪਹਿਲੇ ਚੰਡੀਚਰਿਤ੍ਰ ਵਿਖੇ ਕਬਿੱਤ (ਮਨਹਰ) ਨੂੰ ਰੇਖ਼ਤਾ ਲਿਖਿਆ ਹੈ, ਯਥਾ:–

ਕਰੀ ਹੈ ਹਕੀਕਤ ਮਾਲੂਮ ਖ਼ੁਦ ਦੇਵੀ ਸੇਤੀ,
ਲੀਆ ਮਹਿਖਾਸੁਰ ਹਮਾਰਾ ਛੀਨ ਧਾਮ ਹੈ,
ਕੀਜੈ ਸੋਈ ਮਾਤ ਬਾਤ ਤੁਮ ਕੋ ਸੁਹਾਤ ਸਭ,
ਸੇਵਕ ਕਦੀਮ ਤਕ ਆਏ ਤੇਰੀ ਸਾਮ ਹੈ,
ਦੀਜੈ ਬਾਜ਼ ਦੇਸ਼* ਹਮੈ ਮੇਟੀਐ ਕਲੇਸ਼ ਲੇਸ਼,
ਕੀਜੀਐ ਅਭੇਸ† ਉਨੈ ਬਡੋ ਯਹ ਕਾਮ ਹੈ,

* ਸਾਡਾ ਮੁਲਕ ਵਾਪਿਸ ਮਿਲੇ. † ਨੇਸ੍ਤੋਨਾਬੂਦ.

ਕੂਕਰ ਕੋ ਮਾਰਤ ਨ ਕੋਊ ਨਾਮ ਲੈਕੇ ਤਾਹਿ,
ਮਾਰਤ ਹੈਂ ਤਾਂਕੋ ਲੈਕੇ ਖਾਵੰਦ ਕੋ ਨਾਮ ਹੈ.

੨. ਬਾਵਾ ਸੁਮੇਰ ਸਿੰਘ ਨੇ "ਗੁਰੁਪਦਪ੍ਰੇਮ ਪ੍ਰਕਾਸ਼" ਵਿੱਚ ੪੯ ਮਾਤ੍ਰਾ ਦਾ ਰੇਖ਼ਤਾ ਲਿਖਿਆ ਹੈ, ਵਾਸਤਵ ਵਿੱਚ ਇਹ "ਇੰਦ੍ਰਮਣੀ" ਛੰਦ ਹੈ. ਇੰਦ੍ਰਮਣੀ ਦਾ ਲਛਣ ਹੈ- ਚਾਰ ਚਰਣ, ਪ੍ਰਤਿ ਚਰਣ ੪੯ ਮਾਤ੍ਰਾ, ਬਾਰਾਂ ਬਾਰਾਂ ਮਾਤ੍ਰਾ ਪਰ ਚਾਰ ਵਿਸ਼੍ਰਾਮ. ਹਰੇਕ ਵਿਸ਼੍ਰਾਮ ਦੇ ਅੰਤ ਗੁਰੁ.ਉਦਾਹਰਣ-

ਜਹਿਂ ਦੇ.ਗ ਤੇ.ਗ ਹੋਈ, ਤਹਿਂ ਕਰਾਮਾਤ ਜੋਈ,
ਮਨ ਕਪਟ ਧਾਰ ਸੋਈ, ਬੋਲੰਤ ਬੈਨ ਪੈਨਾ,
ਭਾਜਯੋ ਤਬੈ ਸਿਰੰਦੀ,‡ ਜਿਹ ਜੀਅ ਚਾਹ ਮੰਦੀ,
ਕਾਯਰ ਕੁਪੂਤ ਗੰਦੀ, ਮਲਮੂਤ ਮਾਨ ਰੈਨਾ,
ਸਤਿਗੁਰੁ ਕ੍ਰਿਪਾਨਿਧਾਨਾ, ਛੋਰਯੋ ਭਜਯੋ ਪਠਾਨਾ,
ਨਿਤ ਹਰਖ ਸ਼ੋਕ ਹਾਨਾ, ਇਕ ਬਿਰਤਿ ਚਿੱਤ ਦੈਨਾ,
ਜਿਹ ਨਾਮ ਲੈਤ ਜਮ ਕਾ, ਨਹਿ ਰਹਿਤ ਮੋਹ ਭ੍ਰਮ ਕਾ,
ਛੂਟਤ ਕਲੇਸ਼ ਰਮਕਾ, ਉਪਜੰਤ ਸਾਂਤਿ ਐਨਾ.

੩. ਬਾਬੂ ਜਗੰਨਾਥ ਜੀਨੇ "ਦਿਗਪਾਲ" ਛੰਦ ਦਾ ਹੀ ਰੂਪਾਂਤਰ ਰੇਖ਼ਤਾ ਮੰਨਿਆ .

**ਰੋਲਹੰਸਾ** ਦੇਖੋ, ਛੱਪਯ ਦਾ ਭੇਦ ੧੫.

---

‡ਸਰਹਿੰਦ ਦਾ ਸੂਬਾ.

# ਰੋਲਾ

ਇਸ ਦਾ ਨਾਮ "ਕਾਵਜ" ਅਤੇ "ਬੱਬੂ" ਭੀ ਹੈ.

ਲਛਣ- ਚਾਰ ਚਰਣ ਪ੍ਰਤਿ, ਚਰਣ ੨੪ ਮਾਤ੍ਰਾ, ੧੧- ੧੩ ਪਰ ਵਿਸ਼੍ਰਾਮ. ਕੁੰਡਲੀਆ ਛੰਦ ਦੇ ਪਿਛਲੇ ਚਾਰ ਚਰਣ ਅਰੁ ਛੱਪਯ ਦੇ ਪਹਿਲੇ ਚਾਰ ਪਾਦ, ਰੋਲਾ ਛੰਦ ਦਾ ਰੂਪ ਹੈ. ਇਸ ਛੰਦ ਦੇ ਹਰੇਕ ਚਰਣ ਵਿੱਚ ਗਯਾਰਵੀਂ ਮਾਤ੍ਰਾ ਲਘੁ ਹੋਣੀ ਚਾਹੀਯੇ. ਉਦਾਹਰਣ-

ਅਦਭੁਤ ਅਤਹਿ ਅਨੂਪ, ਰੂਪ ਪਾਰਸ ਕੈ ਪਾਰਸ,<br>
ਗੁਰੁ ਅੰਗਦ ਮਿਲ ਅੰਗ, ਸੰਗ ਮਿਲ ਸੰਗ ਸੁਧਾਰਸ,<br>
ਅਕਲ ਕਲਾ ਭਰਪੂਰ, ਸੂਤ੍ਰਗਤਿ ਓਤ ਪੋਤ ਮਹਿ,<br>
ਜਗਮਗ ਜੋਤ ਸਰੂਪ, ਜੋਤਿ ਮਿਲ ਜੋਤਿ ਜੋਤਿ ਮਹਿ.

[ ਭਾਈ ਗੁਰੁਦਾਸ ਜੀ ]

# ਰੰਗੀ

ਲਛਣ-ਚਾਰ ਚਰਣ, ਪ੍ਰਤਿ ਚਰਣ ੨੯ ਅੱਖਰ, ਪਹਿਲਾ ਵਿਸ਼੍ਰਾਮ ਨੌ ਪਰ, ਦੂਜਾ ਅਤੇ ਤੀਜਾ ਸੱਤ ਸੱਤ ਪਰ, ਚੌਥਾ ਵਿਸ਼੍ਰਾਮ ਪੰਜ ਅੱਖਰਾਂ ਪਰ ਅੰਤ ਲਘੁ ਗੁਰੁ. ਉਦਾਹਰਣ-

ਕਰਤਾਰ ਧਯਾਨ ਧਰੀਏ, ਸ਼ੁਭ ਕਾਮ ਕਰੀਏ,
ਪਾਪ ਪਰਿਹਰੀਏ, ਗੁਰੁ ਨੇ ਕਹੀ,
ਸਦ ਆਲਸ ਕੋ ਤਯਾਗੀਏ, ਉੱਦਮ ਮੇ ਲਾਗੀਏ,
ਪ੍ਰੇਮ ਪ੍ਰਭੁ ਪਾਗੀਏ, ਸਿੱਖ ਹੈ ਸਹੀ. ×××

੨. ਮਾਤ੍ਰਿਕ ਰੰਗੀ, ਤ੍ਰਿਭੰਗੀ ਦਾ ਹੀ ਇੱਕ ਰੂਪਾਂਤਰ ਹੈ, ਭੇਦ ਇਤਨਾ ਹੈ ਕਿ ਚੌਥੇ ਚਰਣ ਦੀਆਂ ਸੱਤ ਮਾਤ੍ਰਾ ਹੁੰਦੀਆਂ ਹਨ. ਤ੍ਰਿਭੰਗੀ ਦਾ ਚੌਥਾ ਵਿਸ਼੍ਰਾਮ ਛੀ ਮਾਤ੍ਰਾ ਪਰ ਹੋਯਾ ਕਰਦਾ ਹੈ.

੩. ਗਣਛੰਦ ਰੰਗੀ ਦਾ ਸਰੂਪ ਇਹ ਹੈ- ਚਾਰ ਚਰਣ, ਪ੍ਰਤਿ ਚਰਣ ਇੱਕ ਰਗਣ, ਇੱਕ ਗੁਰੁ. SIS, S. ਉਦਾਹਰਣ-

ਸੀਖ ਮਾਨੋ। ਪ੍ਰੇਮ ਠਾਨੋ। ਏਕ ਪੂਜੋ। ਤਯਾਗ ਦੂਜੋ॥

**ਲਕ੍ਸ਼ਮੀਧਰਾ** ਦੇਖੋ, ਅਚਕੜਾ.

**ਲਘੁ ਨਰਾਜ** ਦੇਖੋ, ਨਰਾਜ ਲਘੁ.

**ਲਲਤਪਦ** ਦੇਖੋ, ਲਲਿਤਪਦ.

**ਲਲਿਤ** ਦੇਖੋ, ਸਵੈਯੇ ਦਾ ਰੂਪ ੯.

## ਲਲਿਤਪਦ

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ, ੧੬-੧੨ ਪੁਰ ਵਿਸ਼੍ਰਾਮ, ਅੰਤ ਦੋ

ਗੁਰੁ. ਏਹ ਸਾਰ ਛੰਦ ਦਾ ਹੀ ਨਾਮਾਂਤਰ ਹੈ.

ਉਦਾਹਰਣ—

ਤਬ ਵਿਚਿਤ੍ਰ ਸਿੰਘ ਰਿਦੇ ਵਿਚਾਰ੍ਯੋ,
ਇਹ ਅਵਸਰ ਅਬ ਮੇਰਾ, *
ਹਤੋਂ ਮਤੰਗ ਅੰਗ ਮੇਂ ਬਰਛਾ,
ਕਰਕੈ ਓਜ ਘਨੇਰਾ,
ਚਰਬਤ ਓਠਨ ਲਾਲ ਬਿਲੋਚਨ,
ਫਰਕਤ ਮੂਛ ਉਠਾਈ,
ਭ੍ਰਿਕੁਟੀ ਚਢੀ ਕੁਟਿਲ ਮੁਖ ਲਾਲੀ,
ਸਮਸ† ਮਹਾਂ ਛਬਿ ਛਾਈ,
ਪਗ ਕੋ ਬਲ ਰਕਾਬ ਪਰ ਕਰਕੈ,
ਉਛਰ੍ਯੋ ਆਸਨ ਛੋਰਾ,
ਸਭ ਸਰੀਰ ਕੋ ਓਜ ਸੰਭਰਕੈ,
ਹਯ ਫਾਂਧ੍ਯੋ ਗਜ ਓਰਾ,
ਸੈਫ ਬਚਾਇ ਚਲਾਇ ਸੁ ਬਰਛਾ,
ਤਵਾ ਫੁਲਾਦੀ ਫੋਰਾ,
ਧਸ੍ਯੋ ਜਾਇ ਗਜ ਮਸ੍ਤਕ ਮੇ ਜਬ,
ਪੁਨ ਕਰ ਜੁਗ ਕਰ ਜੋਰਾ,
ਕਰ੍ਯੋ ਧਸਾਵਨ ਪ੍ਰਵਸ੍ਯੋ ਐਸੇ,
ਉਪਮਾ ਕਹੋਂ ਬਨਾਈ,

---

* ਏਹ ਆਨੰਦਪੁਰ ਦੇ ਜੰਗ ਦਾ ਪ੍ਰਸੰਗ ਹੈ, ਜਦ ਭਾਈ ਵਿਚਿਤ੍ਰ ਸਿੰਘ ਜੀ ਨੇ ਰਾਜਾ ਜਸਵਾਲੀਏ ਦਾ ਮਸਤ ਹਾਥੀ ਬਰਛਾ ਮਾਰ ਕੇ ਭਜਾਯਾ ਸੀ.

† ਦਾੜ੍ਹੀ. ਸ਼ਮਸ਼੍ਰੁ.

ਕ੍ਰੌਂਚ‡ ਸੈਲ ਮੇ ਜਨੁ ਸਿਵਨੰਦਨ§,
ਬਰਛੀ ਮਾਰ ਧਸਾਈ,
ਵਾਸੁਕਿ ਕਿਧੌਂ ਬੇਗ ਕਰ ਦੀਰਘ,
ਵਿਨਤਾਸੁਤ∷ ਕੇ ਤ੍ਰਾਸਾ,
ਦੇਖ ਰੰਧ੍ਰ ਗਿਰਿ ਵਿਖੈ ਪ੍ਰਵੇਸਜੋ,
ਨਹਿ ਪੁਨ ਬਦਨ ਨਿਕਾਸਾ.

[ ਗੁਰੁਪ੍ਰਤਾਪ ਸੂਰਯ ]

੨. ਦੂਜਾ ਰੂਪ– ਪ੍ਰਤਿ ਚਰਣ ੨੭ ਮਾਤ੍ਰਾ, ੧੫–੧੨ ਪਰ ਵਿਸ਼੍ਰਾਮ, ਅੰਤ ਲਘੁ.

ਉਦਾਹਰਣ–

ਸਭਿ ਕਾਰਜ ਕੇ ਆਦਿ ਮਨਾਯ,
ਜਗਤਨਾਥ ਸੁਖਦਾਨਕ,
ਸਿੱਖਨ ਕੋ ਯਹਿ ਦੀਨ ਬਤਾਇ,
ਕਲਿ ਤਾਰਨ ਗੁਰੁ ਨਾਨਕ. ×××

**ਲਵੰਗਲਤਾ** ਦੇਖੋ, ਸਵੈਯੇ ਦਾ ਰੂਪ ੩੨.

## ਲਾਉਨੀ-- ਲਾਵਨੀ

ਏਹ ਛੰਦ ਤਾਟੰਕ ਦਾ ਹੀ ਇੱਕ ਭੇਦ ਹੈ. ਚਾਰ ਚਰਣ ਤੋਂ ਲੈਕੇ ੨੦ ਚਰਣ ਤੀਕ ਇਸ ਦੇ ਪਦ ਹੋਯਾ ਕਰਦੇ ਹਨ. ਪ੍ਰਤਿ ਚਰਣ ੩੦ ਮਾਤ੍ਰਾ, ਪਹਿਲਾ ਵਿਸ਼੍ਰਾਮ ੧੬ ਪਰ, ਅੰਤ ਗੁਰੁ,

‡ ਹਰਿਵੰਸ਼ ਅਨੁਸਾਰ ਕ੍ਰੌਂਚ ਪਰਬਤ ਹਿਮਾਲਯ ਦਾ ਪੋਤਾ ਹੈ.

§ ਸਕੰਦ. ਸ਼ਿਵ ਦਾ ਬਡਾ ਪੁਤ੍ਰ. ∷ ਗਰੁੜ.

## ਦੂਜਾ ਵਿਸ਼੍ਰਾਮ ੧੪ ਪਰ, ਅੰਤ ਲਘੁ ਗੁਰੁ.

## ਉਦਾਹਰਣ—

ਸ਼੍ਰੀ ਗੁਰੁ ਨਾਨਕ ਸੂਰਯ ਪ੍ਰਗਟੇ,
ਦਸਦਿਸ ਮਾਹਿ ਪ੍ਰਕਾਸ਼ ਭਯਾ,
ਛਪੇ ਪਖੰਡੀ ਤਾਰਾ ਗਣ ਜਯੋਂ,
ਤਮ ਅਗਯਾਨ ਵਿਨਾਸ਼ ਭਯਾ,
ਸਮ ਉਲੂਕ ਜ਼ਾਲਿਮ ਅਨਯਾਈ,
ਤਿਨ ਕੋ ਬਿਲ ਮੇ ਬਾਸ ਭਯਾ,
ਕਾਮੀ ਕੁਟਿਲ ਚਕੋਰ ਉਦਾਸੇ,
ਗੁਰੁਮੁਖ ਕੋਕ* ਹੁਲਾਸ ਭਯਾ,
ਪਾਪੀ ਮਨ ਕੁਮੋਦ ਮੁਰਝਾਏ,
ਧਰਮੀ ਕਮਲ ਵਿਕਾਸ ਭਯਾ,
ਬਾਣੀ ਕਿਰਣ ਜਗਤ ਮੇ ਫੈਲੀ,
ਸੰਸਯ ਤਿਮਿਰ ਨਿਰਾਸ ਭਯਾ,
ਚਮਤਕਾਰ ਸਨਮੁਖ ਨੇ ਪਾਯਾ,
ਵਿਮੁਖ ਅੱਧੇਰੇ ਪਾਸ ਭਯਾ,
ਜਿਨ ਜਨ ਸੇਵੀ ਆਤਪ† ਸੇਵਾ,
ਸੋ ਗੁਣ ਰਸ ਕੀ ਰਾਸਿ ਭਯਾ,
ਪਰਮ ਅਨੰਦ ਮੋਛ ਤਿਸ ਪਾਈ,
ਜੋ ਸਤਗੁਰੁ ਕੋ ਦਾਸ ਭਯਾ,
ਹਰਿਵ੍ਰਿਜੇਸ਼ ਕੇ ਮਨ ਮਧੁਕਰ ਕੋ,
ਗੁਰੁ ਪਦ ਪਦਮ ਨਿਵਾਸ ਭਯਾ.

੨. ਲਾਵਣੀ ਦਾ ਦੂਜਾ ਭੇਦ ਹੈ ਕਿ ਪਹਿਲੇ

---

*ਚਕਵਾ. †ਧੁੱਪ. ਪ੍ਰਭਾ.

ਵਿਸ਼੍ਰਾਮ ਦੇ ਅੰਤ ਗੁਰੁ ਦਾ ਨਿਯਮ ਨਾ ਹੋਵੇ, ਯਥਾ :–

ਸ਼ਸਤ੍ਰ ਸਜਾਇ ਬਨਾਇ ਬਸਤ੍ਰ ਤਨ,
ਸਭ ਕੀ ਸੁਧ ਗੁਰੁਦੇਵ ਕਰੈਂ,
ਗੁਰੁਤਾ ਨ੍ਰਿਪਤਾ ਦੋਊ ਬਿਧਿ ਸਿਧ,
ਭਲੀ ਭਾਂਤ ਅਧਿਕਾਰ ਧਰੈਂ,
ਮਨਸਾ ਵਾਚਾ ਕਰਮ ਜੁ ਕੋਊ,
ਪ੍ਰੇਮੀ ਪ੍ਰਭੁ ਪਦ ਪਰਮ ਖਰਾ,
ਹਰਿਸੁਮੇਰੁ ਸੋ ਗੁਰੁਗਤਿ ਸਮਝਤ,
ਨੀਚ ਲਖੈ ਕਤ ਸੁਮਤਿ ਹਰਾ.?

[ ਗੁਰੁਪਦਪ੍ਰੇਮ ਪ੍ਰਕਾਸ਼ ]

## ਲੀਲਾਵਤੀ

ਲਕ੍ਸ਼ਣ– ਚਾਰ ਚਰਣ, ਪ੍ਰਤਿ ਚਰਣ ੩੨ ਮਾਤ੍ਰਾ, ੧੮-੧੪ ਪਰ ਵਿਸ਼੍ਰਾਮ, ਅੰਤ ਸਗਣ ॥ऽ. ਉਦਾਹਰਣ–

ਪਹਿਲੇ ਤੁਮ ਪੂਰਣ ਵਿਦ੍ਯਾ ਸਿੱਖੋ,
ਫਿਰ ਉਸ ਕਾ ਪਰਿਚਾਰ ਕਰੋ,
ਕੀਜੈ ਉਪਕਾਰ ਸਰਬ ਕੇ ਊਪਰ,
ਵੈਰ ਵਿਰੋਧ ਨ ਚਿੱਤ ਧਰੋ. ×××

੨. ਬਾਵਾ ਰਾਮਦਾਸ ਜੀ ਨੇ ਲੀਲਾਵਤੀ ਦੇ ਅੰਤ ਸਗਣ ਦੀ ਥਾਂ ਯਗਣ ਵਿਧਾਨ ਕੀਤਾ ਹੈ, ਯਥਾ :–

ਬਾਲੋਂ ਹੈ ਨਿੱਕੀ ਖੰਡਜੋਂ ਤਿੱਖੀ,
ਸਤਗੁਰੁ ਕੀ ਉੱਤਮ ਸਿੱਖੀ. ×××

## ਵਸੰਤਤਿਲਕਾ

ਲਛਣ– ਚਾਰ ਚਰਣ, ਪ੍ਰਤਿ ਚਰਣ ਤ, ਭ, ਜ, ਜ, ਗ, ਗ. ऽऽ।, ऽ।।, ।ऽ।, ।ऽ।, ऽ, ऽ. ਉਦਾਹਰਣ–

यत्रामृतस्य सरसा हरिमंदिरं वै,
मध्ये विभाति कनकेन कृतं विचित्रैः,
नानाविधै र्मणि गणा र्घटितं च दिव्यम्,
श्री रामदास नगरं भज तत्सुबुद्धे ॥

[ ਗੁਰੁ ਨਾਨਕ ਸਤੋਤ੍ਰ ਰਤਨਾਕਰ]

ਗਜਾਨੀ ਸਦੈਵ ਜਿਸਕੋ ਮਨਮੇ ਵਸਾਤੇ,
ਧਜਾਨੀ ਅਖੰਡ ਲਿਵ ਸੇ ਨਿਤ ਜਾਂਹਿ ਧਜਾਤੇ,
ਹੈ ਪੂਜਜ ਸੋ ਸਭਨਕੋ ਯਹ ਸਤਜ ਜਾਨੋ,
ਦੂਜੋ ਨ ਤੁਲਜ ਤਿਸ ਕੇ ਗੁਰੁ ਨੇ ਬਖਾਨੋ.

**ਵਾਪੀ** ਦੇਖੋ, ਅਨਾਦ.

**ਵਾਮ** ਦੇਖੋ, ਸਵੈਯੇ ਦਾ ਰੂਪ ੨੫.

**ਵਿਸਨੁਪਦ** ਦੇਖੋ, ਬਿਸਨੁਪਦ.

**ਵਿਸ਼ੇਸ਼ਕ** ਦੇਖੋ, ਬਿਸੇਖ.

**ਵਿਚਿਤ੍ਰਪਦਾ** ਦੇਖੋ, ਚਿਤ੍ਰਪਦਾ ਅਤੇ ਬਿਚਿਤ੍ਰਪਦ.

**ਵਿਚਿਤ੍ਰਾ** ਦੇਖੋ, ਨਰਾਜ.

**ਵਿਜਯ** ਦੇਖੋ, ਬਿਜੈ.

## ਵਿਜਯਾ

ਲਛਣ- ਚਾਰ ਚਰਣ, ਪ੍ਰਤਿ ਚਰਣ ੪੦ ਮਾਤ੍ਰਾ, ਦਸ ਦਸ ਮਾਤ੍ਰਾ ਪਰ ਚਾਰ ਵਿਸ਼੍ਰਾਮ, ਅੰਤ ਰਗਣ ऽ।ऽ. ਉਦਾਹਰਣ-

ਪ੍ਰਿਥਮ ਮਧੁਕੈਟ ਮਦ, ਮਥਨਿ ਮਹਿਖਾਸੁਰੈ,
ਮਾਨ ਮਰਦਨ ਕਰਨਿ, ਤਰਨਿ ਬਰਬੰਡਿਕਾ,
ਧੂਮ੍ਰਦ੍ਰਿਗ ਧਰਨਿ ਧਰ, ਧੂਰ ਧਾਨੀ ਕਰਨਿ,
ਚੰਡ ਅਰ ਮੁੰਡ ਕਰ, ਮੁੰਡ ਖੱਡਖੰਡਿਕਾ,
ਰਕ੍ਤਬੀਜਾਰਨੀ, ਰਕ੍ਤ ਭੱਛਨ ਕਰਨਿ,
ਦਰਨਿ ਅਨਿ ਸ਼ੁੰਭ ਰਨ, ਰਾਰ ਰਿਸ ਮੰਡਿਕਾ,
ਸ਼ੁੰਭ ਬਲਧਾਰ ਸੰਘਾਰ ਕਰਵਾਰ ਕਰ,
ਸਕਲ ਖਲ ਅਸੁਰ ਦਲ, ਜੈਤਿ ਜੈ ਚੰਡਿਕਾ *

[ਦਸਮਗ੍ਰੰਥ, ਚੰਡੀ ਚਰਿਤ੍ਰ ੧]

* ਕਿਸੇ ਲਿਖਾਰੀ ਨੇ ਇਸ ਦਾ ਸਿਰਲੇਖ "ਕਬਿੱਤ" ਲਿਖ ਦਿੱਤਾ ਹੈ. ਜੇ "ਕਵਿਤ੍ਵ" ਸ਼ਬਦ ਦਾ ਅਰਥ ਦੇਖੀਏ ਤਦ ਹਰੇਕ ਛੰਦ ਨੂੰ ਕਬਿੱਤ ਕਹਿਆ ਜਾ ਸਕਦਾ ਹੈ.

ਪ੍ਰਿਥਮ ਟੰਕੋਰ ਝੁਕ ਝਾਰ ਸੰਸਾਰ ਮਦ,
ਚੰਡ ਕੋਦੰਡ ਰਹਿ ਮੰਡ ਨਵ ਖੰਡ ਕੋ,
ਚਾਲ ਅਚਲਾ ਅਚਲ ਘਾਲ ਦਿਗਪਾਲ ਬਲ,
ਪਾਲਿ ਰਿਖਿਰਾਜ ਕੇ ਬਚਨ ਪਰਚੰਡ ਕੋ,
ਸੋਧ ਦੈ ਈਸ਼ ਕੋ ਬੋਧ ਜਗਦੀਸ਼ ਕੋ,
ਕ੍ਰੋਧ ਉਪਜਾਯ ਭ੍ਰਿਗੁਨੰਦ ਬਰਬੰਡ ਕੋ,
ਬਾਂਧ ਬਰ ਸ੍ਵਰਗੀ ਕੋ ਸਾਧ ਅਪਵਰਗੀ ਧਨੁ-
ਭੰਗ ਕੋ ਸ਼ਬ੍ਰ ਗਜੋ ਭੇਦ ਬ੍ਰਹਮੰਡ ਕੋ.†

[ ਰਾਮ ਚੰਦ੍ਰਿਕਾ ]

**ਵਿਜਯੀ** ਦੇਖੋ, ਸਵੈਯੇ ਦਾ ਰੂਪ ੩੩.

**ਵਿਜੋਹਾ** ਦੇਖੋ, ਬਿਰਾਜ.

## ਵਿਦੵੁਨਮਾਲਾ

ਲਕ੍ਸ਼ਣ- ਚਾਰ ਚਰਣ, ਪ੍ਰਤਿ ਚਰਣ ਮ, ਮ, ਗ, ਗ. ऽऽऽ, ऽऽऽ, ऽ, ऽ. ਉਦਾਹਰਣ-

ਸਿੱਖੀ ਧਾਰੋ ਤ੍ਯਾਗੋ ਮਾਨੰ। ਕੀਜੈ ਸੇਵਾ ਦੀਜੈ ਦਾਨੰ।
ਮਿੱਠਾ ਬੋਲੋ ਪਾਲੋ ਪ੍ਰੇਮੰ । ਹੋ ਸ਼੍ਰੱਧਾਲੂ ਪਾਓ ਖੇਮੰ ॥

---

† ਜਨਕਪੁਰੀ ਵਿੱਚ ਰਾਮ ਚੰਦ੍ਰ ਜੀ ਦੇ ਧਨੁਖ ਤੋੜਨ ਦਾ ਪ੍ਰਸੰਗ ਹੈ.

**ਵਿਦ੍ਰੂਮਵੇਲੀ** ਦੇਖੋ, ਬੇਲੀਬਿਦ੍ਰੂਮ.

**ਵਿਬੁੱਧਪ੍ਰਿਯਾ** ਦੇਖੋ, ਚਰਰੀਆ.

**ਵਿਮੋਹਾ** ਦੇਖੋ, ਬਿਰਾਜ.

**ਵਿਰਦ** ਦੇਖੋ, ਬਿਰਦ.

**ਵਿਰਾਜ** ਦੇਖੋ, ਬਿਰਾਜ.

**ਵਜਾਲ** ਦੇਖੋ, ਦੋਹਰੇ ਦਾ ਰੂਪ ੧.

———o———

### ਛੱਪਯ

ਪਿਖ ਭਾਰਤ ਕੋ ਦੀਨ ਹੀਨ ਵੀਰਤ੍ਵ ਸਤ੍ਵ ਬਿਨ,
ਗਹੀ ਹਾਥ ਸ਼ਮਸ਼ੇਰ ਦਿਯੋ ਸਰਵਸ੍ਵ ਵਾਰ ਜਿਨ,
ਲਖ ਅਵਿਦ੍ਯ ਨਿਜ ਦੇਸ਼ ਕਵੀ ਕੋਵਿਦ ਇਕਤ੍ਰ ਕਰ,
ਕਰਧਰ ਕਲਮ ਅਨੂਪ ਰਚ੍ਯੋ ਜਿਂਹ ਕਾਵ੍ਯ ਮਨੋਹਰ,
ਅਸ ਸ਼੍ਰੀਗੁਰੁ ਗੋਬਿੰਦ ਸਿੰਘ ਕੇ ਚਰਨਨ ਪੈ ਮਸਤਕ ਧਰਤ,
ਗੁਰੁਛੰਦ ਦਿਵਾਕਰ ਗ੍ਰੰਥ ਯਹਿ ਹਰਿ ਵ੍ਰਿਜੇਸ਼ ਭੇਟਾ ਕਰਤ.



—: ਇਤਿ :—

